੧ ਓ ਸਤਿਗੁਰਪ੍ਰਸਾਦਿ ॥

# ਖਾਲਸਾ

# ਗੁਰਮਤ ਪ੍ਰਕਾਸ਼

# ਸੰਸਕਾਰ ਪ੍ਰਕਾਸ਼

ਜਿਸ ਵਿਚ

ਗੁਰਮਤ ਅਨੁਸਾਰ ਜਨਮ, ਅੰਮ੍ਰਿਤ, ਕੁੜਮਾਈ, ਵਿਆਹ ਤੇ ਮਿਰਤਕ ਸੰਸਕਾਰ ਕਰਨੇ ਦਸੇ ਗਏ ਹਨ!

* ਰਚਿਤ *

## ਗਿਆਨੀ ਅਮਰ ਸਿੰਘ ਜੀ

ਪ੍ਰਕਾਸ਼ਕ !

ਭਾ: ਪ੍ਰਤਾਪ ਸਿੰਘ ਪ੍ਰੀਤਮ ਸਿੰਘ

ਪੁਸਤਕਾਂ ਵਾਲੇ ਬਜ਼ਾਰ ਮਾਈ ਸੇਵਾਂ,

ਅਮ੍ਰਿਤਸਰ

ਜੂਨ ੧੯੩੯ ਮੁਲ ।।।)





੧ ੳ ਵਾਹਿਗੁਰੂ ਜੀ ਕੀ ਫਤਹ ॥



# ਖ਼ਾਲਸਾ ਸੰਸਕਾਰ ਪ੍ਰਕਾਸ਼

ਰਚਿਤ

ਗਿਆਨੀ ਅਮਰ ਸਿੰਘ ਜੀ (ਧਣੋਂ)

ਚਕ ਨੰ: ੭੯.੧੫-ਐੱਲ. ਬਸੰਤਪੁਰਾ

ਬ੍ਰਾਸਤਾ ਕੱਚਾ ਖੂਹ ਜ਼ਿਲਾ ਮੁਲਤਾਨ



ਪ੍ਰਕਾਸ਼ਕ-

ਭਾਈ ਪ੍ਰਤਾਪ ਸਿੰਘ ਪ੍ਰੀਤਮ ਸਿੰਘ

ਪੁਸਤਕਾਂ ਵਾਲੇ ਬਾਜ਼ਾਰ ਮਾਈ ਸੇਵਾਂ ਅੰਮ੍ਰਿਤਸਰ

ਸਰਦਾਰ ਜਵਾਹਰ ਸਿੰਘ ਪ੍ਰਿੰਟਰ ਦੇ ਯਤਨ ਨਾਲ

'ਖਾਲਸਾ ਗੁਰਮਤ ਪ੍ਰੈਸ' ਜੀ. ਟੀ. ਰੋਡ

ਛੇਹਰਟਾ ਵਿਚ ਛਪਿਆ ॥

ਦੂਜੀ ਵਾਰ ਮੂਲ ॥)

# ਸਮਰਪਨ

ਮੈਂ ਇਹ ਆਪਣੀ ਪਹਿਲੀ ਲਿਖਤ ਪੁਸਤਕ ਬੜੇ ਮਾਣ ਨਾਲ ਆਪਣੇ ਵਿਦਿਆ ਦਾਤੇ ਪੰਥ ਰਤਨ ਪੰਜਾਬੀ ਦੇ ਪ੍ਰਸਿਧ ਲਿਖਾਰੀ ਸ੍ਰੀ ਮਾਨ ਗਿਆਨੀ ਹੀਰਾ ਸਿੰਘ 'ਦਰਦ' ਜੀ ਦੀ ਭੇਟਾ ਕਰਦਾ ਹਾਂ। ਆਸ਼ਾ ਹੈ ਕਿ ਮੇਰੀ ਇਸ ਤੁਛ ਭੇਟਾ ਨੂੰ ਪ੍ਰਵਾਨ ਕਰਕੇ ਦਾਸ ਨੂੰ ਧੰਨਵਾਦੀ ਬਣਾਉਣਗੇ।

ਦਾਸ–

ਅਮਰ ਸਿੰਘ, ਗਿਆਨੀ

# ਜਾਣ-ਪਛਾਣ

ਗਿਆਨੀ ਅਮਰ ਸਿੰਘ ਜੀ ਇਸ ਪੁਸਤਕ ਦੇ ਲੇਖਕ ਮੇਰੇ ਪਿਆਰੇ ਵਿਦਿਆਰਥੀ ਹਨ। ਲਗ ਭਗ ਦੋ ਸਾਲ ਮੇਰੇ ਪਾਸ ਸ: ਸੁਜਾਨ ਸਿੰਘ ਜੀ ਦੇ ਬਾਗ ਵਿਚ ਪੜ੍ਹਦੇ ਰਹੇ ਹਨ ਅਤੇ ੧੯੧੯-੨੦ ਵਿਚ ਇਨ੍ਹਾਂ ਨੇ ਉਥੇ ਹੀ ਗਿਆਨੀ ਦਾ ਇਮਤਿਹਾਨ ਪਾਸ ਕੀਤਾ ਹੈ, ਇਨ੍ਹਾਂ ਨੂੰ ਓਦੋਂ ਹੀ ਗੁਰਮਤਿ ਦੀ ਸਚੀ ਲਗਨ ਸੀ।

ਉਥੋਂ ਇਮਤਿਹਾਨ ਪਾਸ ਕਰਕੇ ਫਿਰ ਪੰਥਕ ਸੇਵਾ ਦੇ ਮੈਦਾਨ ਵਿਚ ਆ ਗਏ। ਅਕਾਲੀ ਲਹਿਰ ਵਿਚ ਵੀ ਇਨ੍ਹਾਂ ਨੇ ਬੜੀ ਸੇਵਾ ਕੀਤੀ ਅਤੇ ਜਿਥੇ ਰਹੇ ਆਪਣੇ ਸ਼ੁਭ ਗੁਣਾਂ ਨਾਲ ਸਭਨਾਂ ਦੇ ਦਿਲਾਂ ਵਿਚ ਆਪਣਾ ਪਿਆਰ ਭਰ ਦੇਂਦੇ ਰਹੇ।

ਅਜਕਲ ਚਕ੭੯ਬਸੰਤਪੁਰ ਜ਼ਿਲਾ ਮੁਲਤਾਨਵਿਚ ਗ੍ਰੰਥੀਦੀ ਸੇਵਾ ਕਰਦੇ ਹਨ ਅਤੇ ਸਾਰੇ ਇਲਾਕੇ ਵਿਚ ਗੁਰਮਤਿ ਪਰਚਾਰ ਕਰਨ ਦੀ ਜ਼ਿੰਮੇਵਾਰੀ ਵੀ ਇਨ੍ਹਾਂ ਨੇ ਹੀ ਸਾਂਭੀ ਹੋਈ ਹੈ। ਮੈਨੂੰ ਏਹ ਵੇਖ ਕੇ ਬੜੀ ਹੀ ਖ਼ੁਸ਼ੀ ਹੋਈ ਹੈ ਕਿ ਇਨ੍ਹਾਂ ਨੇ "ਖਾਲਸਾ ਸੰਸਕਾਰ ਪਰਕਾਸ਼" ਨਾਮੀ ਪੁਸਤਕ ਲਿਖੀ ਹੈ। ਇਸ ਪੁਸਤਕ ਦੇ ਪੜ੍ਹਨ ਤੋਂ ਮਲੂਮ ਹੋਂਦਾ ਹੈ ਗਿਆਨੀ ਜੀ ਨੇ ਗੁਰਮਤਿ ਸਬੰਧੀ ਬਹੁਤ ਸਾਰੇ ਗ੍ਰੰਥ ਪੜ੍ਹ ਲਏ ਹਨ ਅਤੇ ਗੁਰੂ ਘਰ ਸਬੰਧੀ ਇਨ੍ਹਾਂ ਦੀ ਵਾਕਫੀ ਬਹੁਤ ਹੀ ਵਧ ਗਈ ਹੈ, ਮਲੂਮ ਹੁੰਦਾ ਹੈ ਕਿ ਗਿਆਨੀ ਜੀ ਨੇ ਪਿੰਡਾਂ ਵਿਚ ਰਹਿਕੇ ਏਹ ਵੇਖਿਆ ਹੈ ਕਿ ਪਿੰਡਾਂ ਵਿਚ ਗੁਰਮਤਿ ਦੇ ਸੰਸਕਾਰਾਂ ਦੀ ਆਮ ਲੋਕਾਂ ਨੂੰ ਕੋਈ ਵਾਕਫੀ ਨਹੀਂ। ਗ੍ਰੰਥੀਆਂ ਨੂੰ

ਵੀ ਬਹੁਤ ਘਟ ਪਤਾ ਹੈ ਕਿ ਗੁਰਮਤਿ ਸੰਸਕਾਰ ਕਿਸ ਪਰਕਾਰ ਕਰਨੇ ਚਾਹੀਦੇ ਹਨ। ਜਦ ਕੋਈ ਸਮਾਗਮ ਬਣਦਾ ਹੈ ਤਾਂ ਇਕ ਦੂਜੇ ਦੇ ਮੂੰਹ ਵਲ ਵੇਖਣ ਲਗ ਪੈਂਦੇ ਹਨ ਤੇ ਭਾਂਤੋ ਭਾਂਤ ਦੀਆਂ ਗਲਾਂ ਹੋਣ ਲਗ ਪੈਂਦੀਆਂ ਹਨ। ਇਨ੍ਹਾਂ ਔਕੜਾਂ ਨੂੰ ਵੇਖ ਕੇ ਹੀ ਗਿਆਨੀ ਜੀ ਨੇ ਇਹ ਪੁਸਤਕ ਲਿਖੀ ਹੈ।

ਇਸ ਪੁਸਤਕ ਵਿਚ ਗਿਆਨੀ ਜੀ ਨੇ ਬੜੀ ਮਿਹਨਤ ਤੇ ਗੁਰਮਤਿ ਗ੍ਰੰਥਾਂ ਦੀ ਖੋਜ ਨਾਲ ਸਭ ਸਿਖ ਸੰਸਕਾਰ ਲਿਖ ਦਿਤੇ ਹਨ। ਜਿਹਾ ਕਿ—ਕੜਾਹ ਪਰਸ਼ਾਦ ਵਿਧੀ, ਅਰਦਾਸ, ਪਾਠ, ਜਨਮ ਸੰਸਕਾਰ, ਅੰਮ੍ਰਿਤ, ਕੁੜਮਾਈ, ਵਿਆਹ, ਮ੍ਰਿਤਕ ਸੰਸਕਾਰ ਆਦਿਕ। ਹਰ ਇਕ ਸੰਸਕਾਰ ਪੂਰੇ ਵਿਸਥਾਰ ਨਾਲ ਲਿਖਿਆ ਹੈ ਤਾਂ ਜੋ ਪਿੰਡਾਂ ਦੇ ਗ੍ਰੰਥੀਆਂ ਤੇ ਲੋਕਾਂ ਨੂੰ ਚੰਗੀ ਤਰ੍ਹਾਂ ਪਤਾ ਲਗ ਜਾਵੇ ਤੇ ਕੋਈ ਦਿਕਤ ਪੇਸ਼ ਨਾ ਆਏ।

ਪੰਥ ਦੇ ਵਿੱਦਵਾਨਾਂ ਵਿਚ ਗੁਰਮਤਿ ਦੇ ਪਰਚਲਤ ਸੰਸਕਾਰਾਂ ਸਬੰਧੀ ਬਹੁਤ ਮਤਿ ਭੇਦ ਹੈ। ਮੇਰੀ ਆਪਣੀ ਰਾਇ ਵਿਚ ਭੀ ਮੌਜੂਦਾ ਸੰਸਕਾਰਾਂ ਦੀ ਮਰਯਾਦਾ ਵਿਚ ਬਹੁਤ ਕੁਝ ਸੁਧਾਰ ਦੀ ਲੋੜ ਹੈ ਅਤੇ ਮੈਂ ਚਾਹੁੰਦਾ ਹਾਂ ਕਿ ਇਹ ਬੜੇ ਸਾਦੇ ਅਤੇ ਸੁਧਰੇ ਹੋਇ ਤਰੀਕੇ ਨਾਲ ਹੋਣੇ ਚਾਹੀਦੇ ਹਨ! ਗਿਆਨੀ ਜੀ ਨੇ ਜੋ ਮਰਯਾਦਾ ਲਿਖੀਆਂ ਹਨ ਮੈ ਇਨ੍ਹਾਂ ਵਿਚ ਬਹੁਤ ਕੁਝ ਸੁਧਾਰ ਚਾਹੁੰਦਾ ਹਾਂ ਪਰ ਜਦ ਤੀਕਣ ਪੰਥ ਦੇ ਮੁਖੀ ਵਿਦਵਾਨ ਮਿਲਕੇ ਕੋਈ ਮਰਯਾਦਾ ਨਾ ਬੰਨ੍ਹਣ ਆਮ ਲੋਕਾਂ ਨੇ ਕਾਰਜ ਤਾਂ ਜ਼ਰੂਰ ਕਰਨੇ ਹੋਏ। ਸੁ ਉਨ੍ਹਾਂ ਲਈ ਅਜਿਹੇ ਗ੍ਰੰਥਾਂ ਦੀ ਬੜੀ ਲੋੜ ਹੈ। ਇਸ ਵਕਤ ਜੋ ਅਗੇ ਸੰਸਕਾਰ ਵਿਧੀਆਂ ਮੌਜੂਦ ਹਨ ਉਨ੍ਹਾਂ ਵਿਚ ਆਮ ਲੋਕਾਂ ਦੀ ਵਾਕਫ਼ੀ ਵਾਸਤੇ ਪੂਰਾ ਵਿਸਥਾਰ ਦਰਜ ਨਹੀਂ ਹੈ। ਗਿਆਨੀ ਅਮਰ ਸਿੰਘ ਜੀ ਨੇ ਯਤਨ ਇਹ ਕੀਤਾ ਹੈ ਕਿ ਆਮ ਲੋਕਾਂ ਨੂੰ ਹਰ

ਇਕ ਮਰਯਾਦਾ ਕਰਨ ਦਾ ਪੂਰੇ ਵਿਸਥਾਰ ਨਾਲ ਇਸ ਪੁਸਤਕ ਦੁਆਰਾ ਪਤਾ ਲਗ ਜਾਵੇ। ਇਸੇ ਕਰਕੇ ਉਨ੍ਹਾਂ ਨੇ ਹਰ ਇਕ ਗਲ ਨੂੰ ਪੂਰੇ ਵੇਰਵੇ ਨਾਲ ਲਿਖਿਆ ਹੈ।

ਆਰੰਭ ਵਿਚ ਭੂਮਕਾ ਲਿਖੀ ਹੈ ਜਿਸ ਵਿਚ ਸਿਖ ਪੰਥ ਨੂੰ ਹੋਰ ਮਜ਼ਹਬਾਂ ਨਾਲੋਂ ਨਿਆਰਾ ਸਾਬਤ ਕੀਤਾ ਗਿਆ ਹੈ, ਤੇ ਦਸਿਆ ਹੈ ਕਿ ਸਿਖਾਂ ਦੀਆਂ ਸਭ ਰੀਤਾਂ ਰਸਮਾਂ ਗੁਰਮਤਿ ਅਨੁਸਾਰ ਹਿੰਦੂ ਮੁਸਲਮਾਨਾਂ ਤੋਂ ਵਖਰੀਆਂ ਹੋਣੀਆਂ ਚਾਹੀਦੀਆਂ ਹਨ। ਇਸਤੋਂ ਅਗੇ ਕੜਾਹ ਪਰਸ਼ਾਦ, ਪਾਠ ਤੇ ਅਰਦਾਸੇ ਤੋਂ ਲੈਕੇ ਮ੍ਰਿਤਕ ਸੰਸਕਾਰ ਤਕ ਸਾਰੀਆਂ ਹੀ ਮਰਯਾਦਾ ਲਿਖ ਦਿਤੀਆਂ ਹਨ।

ਮੈਨੂੰ ਬੜੀ ਹੀ ਪਰਸੰਨਤਾ ਹੋਈ ਹੈ ਕਿ ਮੇਰੇ ਇਕ ਪਿਆਰੇ ਵਿਦਿਆਰਥੀ ਨੇ ਇਤਨੀ ਵਡੀ, ਵਾਕਫੀ ਨਾਲ ਭਰੀ ਹੋਈ ਤੇ ਆਮ ਲੋਕਾਂ ਲਈ ਲਾਭ ਦਾਇਕ ਸਾਬਤ ਹੋਣ ਵਾਲੀ ਪੁਸਤਕ ਲਿਖ ਦਿਤੀ ਹੈ।

ਮੈਨੂੰ ਆਸ਼ਾ ਹੈ ਕਿ ਸਜਨ ਜਨ ਇਸਤੋਂ ਜ਼ਰੂਰ ਲਾਭ ਉਠਾਉਣਗੇ ਤੇ ਲੇਖਕ ਦੀ ਘਾਲ ਨੂੰ ਸਫਲਾ ਕਰਨਗੇ।

ਇਸ ਦੇ ਨਾਲ ਹੀ ਮੈ ਇਕ ਗਲ ਦਾ ਹੋਰ ਵੀ ਵਾਧਾ ਕਰ ਦੇਣਾ ਚਾਹੁੰਦਾ ਹਾਂ। ਵੇਖਿਆ ਗਿਆ ਹੈ ਕਿ ਜਦ ਕਦੀ ਕਿਧਰੇ ਵਿਆਹ ਕਾਰਜ ਜਾਂ ਗੁਰਮਤਿ ਦਾ ਕੋਈ ਹੋਰ ਸੰਸਕਾਰ ਹੁੰਦਾ ਹੋਵੇ ਤਾਂ ਰਾਇ ਦੇ ਮਤਿ ਭੇਦ ਦਾ ਬਹੁਤ ਹੀ ਭੱਦਾ ਵਿਖਾਵਾ ਹੋਂਦਾ ਹੈ। ਕੋਈ ਕਹਿੰਦਾ ਹੈ ਇਸ ਤਰ੍ਹਾਂ ਕਰੋ, ਕੋਈ ਕਹਿੰਦਾ ਹੈ ਇੰਜ ਕਰੋ। ਇਹ ਤਰੀਕਾ ਬਹੁਤ ਹੀ ਬੁਰਾ ਹੈ।

ਕਾਰਜ ਹੋਣ ਸਮੇ ਅਜਿਹਾ ਝਗੜਾ ਉੱਕਾ ਹੀ ਨਹੀਂ ਖੜਾ ਹੋਣਾ ਚਾਹੀਦਾ। ਇਹ ਗਲ ਪਹਿਲਾਂ ਸੋਚ ਲੈਣੀ ਚਾਹੀਦੀ ਹੈ ਕਿ ਮਰਯਾਦਾ ਕਰਾਉਣ ਵਾਲਾ ਗ੍ਰੰਥੀ, ਉਪਦੇਸ਼ਕ ਜਾਂ ਰਾਗੀ ਚੰਗਾ ਸਿਆਣਾ ਹੋਵੇ। ਫਿਰ ਉਹ ਜਿਸਤਰ੍ਹਾਂ ਚਾਹੇ ਕਰਾਵੇ, ਸੰਗਤ ਵਿਚ ਬੈਠੇ ਸਜਨਾਂ ਨੂੰ ਵਿਚ ਦਖਲ ਨਹੀਂ ਦੇਣਾ ਚਾਹੀਦਾ।

ਕਈ ਲੋਕ ਤਾਂ ਕੇਵਲ ਇਸ ਲਈ ਦਖਲ ਦੇਣਾ ਜ਼ਰੂਰੀ ਸਮਝਦੇ ਹਨ, ਪਈ ਲੋਕੀ ਕਹਿਣ ਇਸ ਨੇ ਗ੍ਰੰਥੀ ਦੀ ਗਲਤੀ ਕਢੀ ਹੈ ਤੇ ਇਹ ਬੜਾ ਖਾੜਕੂ ਤੇ ਸਿਆਣਾ ਹੈ ਪਰ ਇਸ ਤਰੀਕੇ ਨਾਲ ਕਾਰਜ ਵਿਚ ਬਹੁਤ ਹੀ ਫਿਕ ਪੈਂਦਾ ਹੈ ਤੇ ਆਮ ਦਰਸ਼ਕਾਂ ਤੇ ਬੁਰਾ ਅਸਰ ਪੈਂਦਾ ਹੈ। ਹੋਰ ਕਿਸੇ ਵੀ ਮਤਿ ਦੇ ਲੋਕਾਂ ਵਿਚ ਅਜਿਹੀ ਗਲ ਕਦੀ ਨਹੀਂ ਵੇਖੀ। ਸੋ ਮੈ ਆਸ਼ਾ ਰਖਦਾ ਹਾਂ ਕਿ ਸਜਨ ਜਨ ਇਸ ਗਲ ਦਾ ਖਾਸ ਖਿਆਲ ਰਖਣਗੇ। ਕਿਸੇ ਰੀਤ-ਰਸਮ ਦੇ ਥੋੜੇ ਬਹੁਤੇ ਭੇਦ ਨਾਲ ਹੋ ਜਾਣ ਕਰਕੇ ਕੋਈ ਨੁਕਸਾਨ ਨਹੀਂ ਹੁੰਦਾ। ਸਾਨੂੰ ਮੁਖ ਉਦੇਸ਼ ਅਪਣੇ ਸਾਮ੍ਹਣੇ ਰਖਣਾ ਚਾਹੀਦਾ ਹੈ ਕਿ ਅਕਾਲ ਪੁਰਖ ਦੀ ਅਰਾਧਨਾ, ਸਤਿਗੁਰੂ ਤੇ ਸੰਗਤ ਦੀ ਹਾਜ਼ਰੀ ਵਿਚ ਅਰਦਾਸਾ ਕਰਕੇ ਕਾਰਜ ਹੋਵੇ, ਬਸ ਬਾਕੀ ਵਿਸਥਾਰ ਵਿਚ ਜੇ ਕੋਈ ਫਰਕ ਵੀ ਹੋ ਜਾਵੇ ਤਾਂ ਕੋਈ ਐਡੀ ਹਰਜ ਵਾਲੀ ਗਲ ਨਹੀਂ।

੧੪-੮-੩੧ { ਦਾਸ-ਹੀਰਾ ਸਿੰਘ ਐਡੀਟਰ
ਫੁਲਵਾੜੀ ਲਾਹੌਰ.

੧ ੳ ਸਤਿਗੁਰਪ੍ਰਸਾਦਿ ॥

---

# ਭੂਮਿਕਾ

ਸਭ ਗੁਰਮਤਿ ਅਵਲੰਬੀਆਂ ਨੂੰ ਪ੍ਰਗਟ ਹੋਵੇ ਕਿ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਖ਼ਾਲਸਾ, ਹਿੰਦੂ, ਮੁਸਲਮਾਨ ਆਦਿਕ ਕੌਮਾਂ ਨਾਲੋਂ ਬਿਲਕੁਲ ਵਖਰਾ ਹੈ ੧ । ਸਤਿਗੁਰੂ ਜੀ ਨੇ ਖ਼ਾਲਸੇ ਦੇ ਸੰਸਾਰਕ ਸੰਸਕਾਰ ਵੀ ਹੋਰ ਮਤਾਂ ਨਾਲੋਂ ਵਖਰੇ ਤੇ ਨਿਰਾਲੇ ਮੁਕੱਰਰ ਕਰ ਦਿਤੇ ਹਨ, ਪ੍ਰੰਤੂ ਕਈ ਮਨਮਤੀਆਂ ਦੇ ਝੂਠੇ ਪਰਚਾਰ ਦੇ ਕਾਰਣ ਖ਼ਾਲਸਾ ਜੋ ਵਿਚ ਕਈ ਭੁਲੇਖੇ ਪੈ ਗਏ ਹਨ ਤੇ ਪੂਰਨ ਗੁਰਮਤਿ ਅਨੁਸਾਰ ਸੰਸਕਾਰ ਰਲਗੱਡ ਹੋ ਗਏ ਹਨ, ਜਿਸ ਕਰਕੇ ਖ਼ਾਲਸਾ ਮਿਲ-ਗੋਭਾ ਬਣ ਗਿਆ ਹੈ ਤੇ ਅਜੇ ਵੀ ਬਹੁਤ ਸਾਰਾ ਹਿੱਸਾ ਸਿੱਖਾਂ ਦਾ ਅਜਿਹਾ ਹੈ ਜੋ ਆਪਣੇ ਆਪ ਨੂੰ ਹਿੰਦੂ ਸਿੱਖ ਮੰਨੀ ਬੈਠਾ ਹੈ ਅਤੇ ਓਹ ਆਪਣੇ ਮਰਣੇ ਪਰਣੇ ਆਦਿਕ ਸਭ ਵੇਦ ਰੀਤੀ ਨਾਲ ਕਰਦੇ ਹਨ, ਇਸ ਲਈ ਖ਼ਾਲਸਾ ਜੀ ਨੂੰ ਧਰਮ ਪ੍ਰਚਾਰ ਕਰਕੇ ਦਸ ਦੇਣਾ ਚਾਹੀਦਾ ਹੈ ਕਿ ਸਿੱਖ ਕੌਮ ਅੰਦਰ ਜਿਤਨੇ ਭੀ ੨ ਫਿਰਕੇ ਹਨ ਉਨ੍ਹਾਂ ਸਾਰਿਆਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ (ਗੁਰਮਤਿ) ਅਨੁਸਾਰ ਸਭ ਕਾਰਜ ਕਰਨੇ ਕਰਾਉਣੇ ਚਾਹੀਦੇ ਹਨ । ਕਈ ਗੁਰਮਤਿ ਤੋਂ ਅਗਿਆਤ ਭਾਈ ਇਹ

---

੧ ਆਮ ਕਰਕੇ ਖਾਲਸਾ ਤੀਜਾ ਪੰਥ ਲਿਖਿਆ ਹੈ। ਉਸ ਸਮੇਂ ਹਿੰਦੁਸਤਾਨ ਵਿਖੇ ਹਿੰਦੂ ਅਤੇ ਮੁਸਲਮਾਨ ਦੋਵੇਂ ਕੌਮਾਂ ਸਨ ਇਸਲਈ ਇਤਿਹਾਸਕਾਰਾਂ ਨੇ ਤੀਜਾ ਮਜ਼ਹਬ ਲਿਖਿਆ ਹੈ ਜਿਸਦਾ ਭਾਵ ਹਿੰਦੂ ਮੁਸਲਮਾਨ ਨਾਲੋਂ ਵਖਰਾ ਹੋਣਾ ਹੈ ।

੨ਸਿੱਖ ਧਰਮ ਦੇ ਫ਼ਿਰਕੇ, ਨਿਰਮਲੇ, ਨਿਹੰਗ, ਨਾਮਧਾਰੀਏ, ਉਦਾਸੀ, ਸੁਥਰੇ, ਬਖਸ਼ਕੇ, ਨਿਰੰਜਨੀਏ, ਅਡਣਸ਼ਾਹੀਏ, ਗੁਲਾਬਦਾਸੀਏ, ਹੀਰਾ ਦਾਸੀਏ, ਨਿਰੰਕਾਰੀਏ, ਬੰਦਈ, ਸਤਿਕਰਤਾਰੀਏ, ਖਾਲਸਾ, ਸਹਿਜਧਾਰੀ, ਨਾਨਕ ਪੰਥੀ ਆਦਿਕ ।

ਪ੍ਰਸ਼ਨ ਕਰਿਆ ਕਰਦੇ ਹਨ, ਕਿ ਸਾਡੇ ਦਸ ਗੁਰੂਆਂ ਨੇ ਜਿਤਨੇ ਭੀ ਸੰਸਕਾਰ ਕੀਤੇ ਕਰਾਏ ਹਨ ਓਹ ਸਭ ਵੇਦ ਰੀਤੀ ਨਾਲ ਹੀ ਕੀਤੇ ਹਨ। ਜਿਸਦਾ ਉੱਤਰ ਹੇਠਾਂ ਗੁਰਬਾਣੀ ਅਤੇ ਸਿੱਖ ਇਤਿਹਾਸ ਦੁਆਰਾ ਦਿਤਾ ਜਾਂਦਾ ਹੈ। ਉਤਰ ਦੇਣ ਤੋਂ ਪਹਿਲਾਂ ਇਹ ਗਲ ਦਸ ਦੇਣੀ ਜ਼ਰੂਰੀ ਹੈ ਕਿ ਗੁਰੂ ਘਰ ਵਿਚ ਇਹ ਪੱਕੇ ਤੌਰ ਤੇ ਫ਼ੈਸਲਾ ਹੋ ਚੁਕਾ ਹੈ ਕਿ ਜਿਤਨੇ ਭੀ ਸਿੱਖ ਇਤਿਹਾਸ ਹਨ ਓਹ ਸਾਰੇ ਹੀ ਅਸੀ ਗੁਰਬਾਣੀ ਤੇ ਭਾਈ ਗੁਰਦਾਸ ਜੀ ਦੀ ਬਾਣੀ ਦੀ ਕਸਵੱਟੀ ਪੁਰ ਪਰਖਣੇ ਹਨ। ਜੋ ਗੁਰਬਾਣੀ ਅਨੁਸਾਰ ਠੀਕ ਹਨ, ਓਹ ਪ੍ਰਮਾਨੀਕ ਹਨ, ਜੋ ਬਾਣੀ ਦੀ ਕਸਵੱਟੀ ਤੋਂ ਗਿਰ ਗਏ ਹਨ ਓਹ ਖ਼ਾਲਸਾ ਜੀ ਦੇ ਮੰਨਣਯੋਗ ਨਹੀਂ ਸਮਝੇ ਜਾ ਸਕਦੇ, ਜਿਹਾ ਕਿ ਸਤਿਗੁਰੂ ਜੀ ਦਾ ਹੁਕਮ ਹੈ–

"ਗੁਰੁਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ।"

ਸਿੱਖ ਗੁਰਬਾਣੀ ਦੇ ਉਪਾਸ਼ਕ ਹਨ । ਆਓ ਹੁਣ ਦਸਾਂ ਗੁਰੂਆਂ ਦੇ ਸੰਸਕਾਰਾਂ ਪੁਰ ਜ਼ਰਾ ਨਿਗ੍ਹਾ ਮਾਰੀਏ:–

੧. (ੳ) ਸਭ ਤੋਂ ਪਹਿਲਾਂ ਖ਼ਾਲਸਾ ਪੰਥ ਦੀ ਨੀਂਹ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰਖੀ ਹੈ। ਇਨ੍ਹਾਂ ਦਾ ਜਨਮ ਤਾਂ ਇਨ੍ਹਾਂ ਦੇ ਪ੍ਰਚਾਰ ਤੋਂ ਪਹਿਲਾਂ ਹਰ ਇਕ ਨੂੰ ਮੰਨਣਾ ਪੈਂਦਾ ਹੈ। ਜਨਮ ਤੋਂ ਪਿਛੋਂ ਜੋ ਦੂਸਰਾ ਸੰਸਕਾਰ ਆਉਂਦਾ ਹੈ ਉਹ ਜਨੇਊ ਹੈ, ਜਿਸਦੀ ਬਾਬਤ ਗੁਰਬਾਣੀ ਅਤੇ ਸਿੱਖ ਇਤਿਹਾਸਕਾਰਾਂ ਨੇ ਇਸਤਰ੍ਹਾਂ ਲਿਖਿਆ ਹੈ–

ਜਦੋਂ ਗੁਰੂ ਨਾਨਕ ਦੇਵ ਜੀ ਨੌਂ ਸਾਲਾਂ ਦੇ ਹੋਏ ਤਾਂ ਉਨ੍ਹਾਂ ਦੇ ਪਿਤਾ ਨੇ ਮਨ ਵਿਚ ਵਿਚਾਰਿਆ ਕਿ ਨਾਨਕ (ਗੁਰੂ ਜੀ) ਨੂੰ ਜਨੇਊ ਪਵਾਈਏ । ਜਦ ਕੁਟੰਬ ਦੇ ਸਾਕ ਅੰਗ ਅਤੇ ਸਭ ਗੁਆਂਢੀ, ਪ੍ਰੋਹਤ, ਲਾਗੀ ਇਕੱਠੇ ਹੋ ਗਏ ਅਤੇ ਸਭ ਮੁੱਢਲੀਆਂ ਰੀਤਾਂ ਰਸਮਾਂ ਪੂਰੀਆਂ ਹੋ ਗਈਆਂ ਤਦ ਉਨ੍ਹਾਂ ਦੇ ਟਬਰ ਦਾ ਪ੍ਰੋਹਤ ਹਰਦਿਆਲ ਗੁਰੂ ਜੀ ਨੂੰ ਜਨੇਊ ਪਾਉਣ ਲਗਾ । ਗੁਰੂ ਜੀ ਨੇ ਆਪਣੇ ਹੱਥ ਨਾਲ ਜਨੇਊ ਦੇ

ਧਾਗੇ ਨੂੰ ਫੜ ਲਿਆ ਅਤੇ ਪ੍ਰੋਹਤ ਪਾਸੋਂ ਪੁਛਿਆ ਕਿ ਤੂੰ ਕੀ ਕਰਨ ਲਗਾ ਹੈਂ, ਮੈਨੂੰ ਇਹੋ ਜਿਹਾ ਧਾਗਾ ਪਾਉਣ ਨਾਲ ਕੀ ਲਾਭ ਹੋਵੇਗਾ ? ਪ੍ਰੋਹਤ ਨੇ ਕਿਹਾ ਕਿ ਜਨੇਊ ਧਾਰਨ ਕਰਨਾ ਹਿੰਦੂ ਮੱਤ ਦਾ ਪਵਿਤ੍ਰ ਅਸੂਲ ਹੈ, ਇਸ ਤੋਂ ਬਿਨਾਂ ਆਦਮੀ ਸ਼ੂਦਰ ਗਿਣਿਆ ਜਾਂਦਾ ਹੈ। ਇਸ ਦੇ ਧਾਰਨ ਨਾਲ ਇਸ ਜਗ ਵਿੱਚ ਵਡਿਆਈ ਅਤੇ ਅਗਲੇ ਜਹਾਨ ਵਿਚ ਸੁਖ ਮਿਲਦਾ ਹੈ। ਇਹ ਸੁਣ ਕੇ ਗੁਰੂ ਜੀ ਨੇ ਇਉਂ ਫੁਰਮਾਇਆ:—

ਤਗੁ ਕਪਾਹਹੁ ਕਤੀਐ ਬਾਮ੍ਹਣੁ ਵਟੇ ਆਇ।
ਕੁਹਿ ਬਕਰਾ ਰਿੰਨ੍ਹਿ ਖਾਇਆ ਸਭੁ ਕੋ ਆਖੈ ਪਾਇ।
ਹੋਇ ਪੁਰਾਣਾ ਸੁਟੀਐ ਭੀ ਫਿਰਿ ਪਾਈਐ ਹੋਰੁ।
ਨਾਨਕ ਤਗੁ ਨ ਤੁਟਈ ਜੇ ਤਗਿ ਹੋਵੈ ਜੋਰੁ ॥ ੨ ॥

(ਆਸਾ ਦੀ ਵਾਰ

ਏਹ ਤੇਰੇ ਤਗੁ ਦੀ ਅਸਲੀਅਤ ਹੈ।

ਪੁਨਾ:—

ਚਉਕੜਿ ਮੁਲਿ ਅਣਾਇਆ ਬਹਿ ਚਉਕੈ ਪਾਇਆ।
ਸਿੱਖਾ ਕੰਨਿ ਚੜ੍ਹਾਈਆ ਗੁਰੁ ਬ੍ਰਾਹਮਣੁ ਥਿਆ।
ਓਹੁ ਮੁਆ ਓਹੁ ਝੜਿ ਪਇਆ ਵੇਤਗਾ ਗਇਆ ॥ ੧ ॥

(ਆਸਾ ਦੀ ਵਾਰ

ਹੇ ਪ੍ਰੋਹਤ ! ਇਹ ਤੇਰਾ ਤਗੁ ਸੜ ਕੇ ਇਥੇ ਹੀ ਰਹਿ ਜਾਂਦਾ ਹੈ, ਆਤਮਾਂ ਦਾ ਸਾਥ ਨਹੀਂ ਦੇਂਦਾ ਇਸ ਲਈ ਇਸ ਦੇ ਪਾਉਣ ਨਾਲ ਕੁਝ ਨਹੀਂ ਸੌਰ ਸਕਦਾ।

ਪ੍ਰੋਹਤ ਗੁੱਸੇ ਹੋ ਕੇ ਕਹਿਣ ਲੱਗਾ ਕਿ ਕੀ ਤੁਸੀਂ ਹੀ ਬਹੁਤ ਸਿਆਣੇ ਹੋ ? ਜਿਨ੍ਹਾਂ ਵਡਿਆਂ ਦੀ ਰੀਤ ਨੂੰ ਛਡਣ ਦੀ ਠਾਣ ਲਈ ਹੈ ! ਅਤੇ ਹੋਰ ਸਾਰੇ ਮੂਰਖ ਹਨ ?

ਜੇ ਇਹ ਜਨੇਊ ਨਾਸ ਵੰਤ ਹੈ ਤਾਂ ਅਸਲ ਜਨੇਊ ਜੋ ਜੀਵ (ਆਤਮਾਂ) ਨਾਲ ਜਾਂਦਾ ਹੈ ਓਹ ਤਾਂ ਦਸੋ ਕਿਹੜਾ ਹੈ ?

ਗੁਰੂ ਜੀ ਨੇ ਫੁਰਮਾਇਆ:—

ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ।
ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ।
ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ ।
ਧੰਨ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ ।

(ਆਸਾ ਦੀ ਵਾਰ

ਪੁਨਾ:–

ਨਾਇ ਮੰਨਿਐ ਪਤਿ ਊਪਜੈ ਸਾਲਾਹੀ ਸਚੁ ਸੂਤੁ ।
ਦਰਗਹ ਅੰਦਰਿ ਪਾਈਐ ਤਗੁ ਨ ਤੂਟਸਿ ਪੂਤ ॥ ੩ ॥

(ਆਸਾ ਦੀ ਵਾਰ

ਇਹ ਸੁਣ ਕੇ ਪਾਂਧਾ ਅਤੇ ਹੋਰ ਸਭ ਨਿਰੁੱਤਰ ਹੋ ਗਏ । ਉਕਤ ਸਾਖੀ ਤੋਂ ਤੇ ਗੁਰਬਾਣੀ ਤੋਂ ਸਾਫ ਪ੍ਰਗਟ ਹੈ ਕਿ ਗੁਰੂ ਨਾਨਕ ਜੀ ਨੇ ਜਨੇਊ ਨਹੀਂ ਧਾਰਨ ਕੀਤਾ ।

(ਅ) ਹੁਣ ਇਸ ਤੋਂ ਅਗੇ ਦੂਜਾ ਸੰਸਕਾਰ ਗੁਰੂ ਜੀ ਦੇ ਵਿਆਹ ਦਾ ਆਉਂਦਾ ਹੈ ਜੋ ਵਟਾਲੇ ਵਿਖੇ ਮੂਲੇ ਚੋਣੇ ਖੱਤਰੀ ਦੀ ਸੁਪੁੱਤ੍ਰੀ ਸੁਲੱਖਣੀ ਜੀ ਨਾਲ ਹੋਇਆ । ਇਹ ਸਾਖੀ ਵੀ ਦਸਦੀ ਹੈ ਕਿ ਗੁਰੂ ਜੀ ਜੰਞ ਲੈ ਕੇ ਵਟਾਲੇ ਢੁੱਕੇ ਤਾਂ ਅੱਗੋਂ ਮੂਲੇ ਹੋਰੀ ਹਿੰਦੂ ਮੱਤ ਅਨੁਸਾਰ ਕਾਰਜ ਕਰਨ ਲਗੇ, ਸਤਿਗੁਰੂ ਜੀ ਇਸ ਹਿੰਦੂ ਰੀਤੀ ਨੂੰ ਅਪ੍ਰਵਾਨ ਕਰਕੇ ਗੁੱਸੇ ਨਾਲ ਘਰੋਂ ਨਿਕਲ ਕੇ ਬਾਹਰ ਇਕ ਪੁਰਾਣੀ ਕੰਧ ਨਾਲ ਆ ਬੈਠੇ । ਇਸ ਰੌਲੇ ਨੂੰ ਸੁਣ ਕੇ ਹੋਰ ਬਹੁਤ ਸਾਰੇ ਲੋਕ ਇਕੱਠੇ ਆਣ ਹੋਏ । ਵਟਾਲੇ ਵਿੱਚ ਦੋ ਜ਼ਾਤਾਂ ਵਸਦੀਆਂ ਸਨ–ਚੌਣੇ ਅਤੇ ਭੰਡਾਰੀ । ਸਾਰੀ ਗਲ ਦਾ ਪਤਾ ਹੋਣ ਪੁਰ ਭੰਡਾਰੀਆਂ ਨੇ ਮੂਲੇ ਨੂੰ ਸਮਝਾ ਕੇ ਵਿਆਹ ਗੁਰੂ ਨਾਨਕ ਜੀ ਦੀ ਮਰਜ਼ੀ ਅਨੁਸਾਰ ਕੀਤਾ, ਜਿਸ ਤੇ ਸਤਿਗੁਰੂ ਜੀ ਤੋਂ ਹੇਠਾਂ ਲਿਖੇ ਵਾਕ ਸਹਿਜ-ਸੁਭਾ ਹੀ ਕਹੇ ਗਏ–ਚੋਣੇ ਚੁਣੇ ਗਏ ।

ਸਤਿਗੁਰੂ ਜੀ ਦੇ ਇਹ ਕਹਿਣ ਤੋਂ ਸਾਫ਼ ਪਤਾ ਲਗਦਾ ਹੈ ਕਿ ਆਪ ਨੇ ਚੋਣਿਆਂ ਦੀ ਹਿੰਦੂ ਰੀਤੀ ਨੂੰ ਪਸੰਦ ਨਹੀਂ ਕੀਤਾ ।

ਉਹ ਕੰਧ ਜਿਥੇ ਗੁਰੂ ਜੀ ਜਾਕੇ ਟਿਕੇ ਸਨ ਹੁਣ ਤਕ ਇਤਿਹਾਸਕ ਯਾਦਗਾਰ ਬਣੀ ਹੋਈ ਹੈ, ਜਿਥੇ ਵਿਆਹ ਪੁਰਬ ਦੀ ਯਾਦਗਾਰ ਵਿਚ ਹਰ ਸਾਲ ਮੇਲਾ ਲਗਦਾ ਹੈ ਅਤੇ ਉਸੇ ਦਿਨ ਸੰਗਤਾਂ ਜੰਞ ਬਣਾਕੇ ੧ਵਟਾਲੇ ਜਾਂਦੀਆਂ ਹਨ੨। ਉਸੇ ਰੀਤ ਅਨੁਸਾਰ ਹਰ ਸਾਲ ਵਿਆਹ ਕੀਤਾ ਜਾਂਦਾ ਹੈ ਜੋ ਗੁਰਮਤਿ ਅਨੁਸਾਰ ਹੁੰਦਾ ਹੈ। ਹਰ ਇਕ ਸਜਨ ਜਾਕੇ ਆਪਣੀ ਅੱਖੀਂ, ਵੇਖ ਸਕਦਾ ਹੈ॥

( ੲ ) ਜਦ ਸ੍ਰੀ ਗੁਰੂ ਜੀ ਦੇ ਘਰ ਸੰ: ੧੫੫੧ ਬਿ: ਨੂੰ (ਬਾਬਾ) ਸ੍ਰੀ ਚੰਦ ਜੀ ਜਨਮ ਧਾਰਦੇ ਹਨ ਤਾਂ ਘਰ ਦੇ ਸੰਬੰਧੀ ਪੁਰਾਣਕ ਰੀਤੀ ਅਨੁਸਾਰ ਸੂਤਕ ਮੰਨ ਬੈਠਦੇ ਹਨ ਤੇ ਸਤਿਗੁਰੂ ਜੀ ਨੂੰ ਵੀ ਸੂਤਕ ਮੰਨਣ ਲਈ ਕਹਿੰਦੇ ਹਨ; ਪਰ ਸਤਿਗੁਰੂ ਜੀ ਨੇ ਉਨ੍ਹਾਂ ਦਾ ਭਰਮ ਦੂਰ ਕਰਨ ਲਈ ਹੇਠਾਂ ਲਿਖਿਆ ਸ਼ਬਦ ਉਚਾਰਣ ਕੀਤਾ :—

ਜੇਕਰਿ ਸੂਤਕੁ ਮੰਨੀਐ ਸਭਤੈ ਸੂਤਕੁ ਹੋਇ।
ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ।
ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ।
ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ।
ਸੂਤਕੁ ਕਿਉ ਕਰਿ ਰਖੀਐ ਸੂਤਕੁ ਪਵੈ ਰਸੋਇ।
ਨਾਨਕ ਸੂਤਕੁ ਏਵ ਨ ਉਤਰੈ ਗਿਆਨ ਉਤਾਰੇ ਧੋਇ॥ ੧॥

(ਆਸਾ ਦੀ ਵਾਰ

ਜੇਕਰ ਇਸਤ੍ਰਾਂ ਸੂਤਕ ਮੰਨਣ ਲਗੀਏ ਤਾਂ ਸਾਡਾ ਛੁਟਕਾਰਾ ਨਹੀਂ ਹੋ ਸਕਦਾ। ਗੁਰਮਤਿ ਵਿਚ ਸੂਤਕ-ਪਾਤਕ ਨਹੀਂ ਹੈ। ਜੇਕਰ ਤੁਸਾਂ ਸੂਤਕ ਰਖਣਾ ਹੀ ਹੈ ਤਾਂ ਇਸ ਤਰ੍ਹਾਂ ਦਾ ਰੱਖੋ ਜੋ ਆਪ ਦੇ ਆਤਮਾਂ ਨੂੰ ਉੱਚਾ ਤੇ ਸੁੱਚਾ ਕਰਕੇ ਪਵਿਤ੍ਰ ਕਰੇਗਾ ਤੇ ਪ੍ਰਲੋਕ ਵਿਚ ਸੁਖਦਾਈ ਹੋਵੇਗਾ—

ਮਨ ਕਾ ਸੂਤਕੁ ਲੋਭੁ ਹੈ ਜਿਹਵਾ ਸੂਤਕੁ ਕੂੜੁ।

---

੧ਇਹ ਵਟਾਲਾ ਜ਼ਿਲਾ ਗੁਰਦਾਸ ਪੁਰ ਵਿੱਚ (ਰੇਲਵੇ ਸਟੇਸ਼ਨ) ਹੈ॥
੨ ਭਾਵੇਂ ਏਸਤਰ੍ਹਾਂ ਕਰਨਾ ਗੁਰਮਤਿ ਤੋਂ ਉਲਟ ਹੈ।

ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪ ।
ਕੰਨੀ ਸੂਤਕੁ ਕੰਨਿ ਪੈ ਲਾਇਤਬਾਰੀ ਖਾਹਿ ।
ਨਾਨਕ ਹੰਸਾ ਆਦਮੀ ਬਧੇ ਜਮ ਪੁਰਿ ਜਾਹਿ ॥੨॥
(ਆਸਾ ਦੀ ਵਾਰ

ਸੁ ਜੇਕਰ ਏਹ ਸੂਤਕੁ ਨਹੀਂ ਰਖ ਸਕਦੇ ਤਾਂ ਆਪ ਵਾਲਾ ਸੂਤਕੁ ਭਰਮਾਂ ਵਿੱਚ ਹੀ ਪਾਉਣ ਵਾਲਾ ਹੈ, ਜਿਹਾ ਕਿ:-

ਸਭੋ ਸੂਤਕੁ ਭਰਮੁ ਹੈ ਦੂਜੈ ਲਗਾ ਜਾਇ ।
ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ ।
ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ ।
ਨਾਨਕ ਜਿਨੀ ਗੁਰਮੁਖਿ ਬੁਝਿਆ ਤਿਨ੍ਹਾ ਸੂਤਕੁ ਨਾਹਿ॥੩॥
(ਆਸਾ ਦੀ ਵਾਰ

(ਸ) ਚੌਥਾ ਸੰਸਕਾਰ ਗੁਰੂ ਜੀ ਦੇ ਜੋਤੀ-ਜੋਤਿ ਸਮਾਉਣ ਦਾ ਹੈ। ਕਰਤਾਰ ਪੁਰ ਵਿਖੇ ਗੁਰੂ ਜੀ ਨੇ ਪੰਜ-ਭੂਤਕ ਸਰੀਰ ਤਿਆਗਿਆ। ਮਿਰਤਕ ਸੰਸਕਾਰ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਗੁਰਮਤਿ ਅਨੁਸਾਰ ਕੀਤੇ, ਜਿਸ ਤਰ੍ਹਾਂ ਪਹਿਲੇ ਸ੍ਰੀ ਗੁਰੂ ਜੀ ਦਸ ਗਏ ਸਨ।

(ਹ) ਸੰਸਾਰੀ ਲੋਕ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨਾਲ ਈਰਖਾ ਕਰਦੇ ਸਨ, ਇਸ ਦਾ ਕਾਰਣ ਕੇਵਲ ਇਹ ਸੀ ਕਿ ਸੰਸਾਰੀ ਲੋਕ ਬ੍ਰਾਹਮਣੀ ਮੱਤ ਦੀ ਰੀਤੀ ਨੂੰ ਰਾਹ ਸਮਝਦੇ ਸਨ ਤੇ ਸਤਿਗੁਰੂ ਜੀ ਬ੍ਰਾਹਮਣੀ ਮਰਯਾਦਾ ਨੂੰ ਤਿਆਗਕੇ ਨਵੀਨ ਤੇ ਸੁਧਾਰੀ ਹੋਈ ਰੀਤ ਤੇ ਚਲਦੇ ਸਨ, ਜਿਸ ਨੂੰ ਸੰਸਾਰੀ ਲੋਕ ਕੁਰਾਹ ਸਮਝਦੇ ਸਨ; ਇਸੇ ਕਰਕੇ ਉਹ ਗੁਰੂ ਜੀ ਨੂੰ 'ਕੁਰਾਹੀਆ' ਆਖਦੇ ਸਨ।

੨. (ੳ) ਦੂਜੀ ਅਤੇ ਤੀਜੀ ਪਾਤਸ਼ਾਹੀ ਦਾ ਜਨਮ ਤੇ ਵਿਆਹ ਆਦਿਕ ਸੰਸਕਾਰ ਗੁਰੂ ਘਰ ਵਿਚ ਆਉਣ ਤੋਂ ਪਹਿਲਾਂ ਹੀ ਹੋ ਚੁਕੇ ਸਨ, ਜਿਨ੍ਹਾਂ ਨਾਲ ਗੁਰ ਰੀਤੀ ਦਾ ਕੋਈ ਵ੍ਵਾਸਤਾ ਨਹੀਂ।

(ਅ) ਦੂਜੀ ਪਾਤਿਸ਼ਾਹੀ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਜੋਤੀ ਜੋਤ ਸਮਾਉਣਾ ਇਸਤਰ੍ਹਾਂ ਨਾਲ ਲਿਖਿਆ ਹੈ:—

ਗੁਰੂ ਅਮਰ ਦਾਸ ਜੀ ਨੂੰ ਅੰਤਮ ਉਪਦੇਸ਼ ਦੇ ਕੇ ਆਪ ਨੇ ਗੁਰੂ ਨਾਨਕ ਦੇਵ ਜੀ ਵਲ ਧਿਆਨ ਲਾਇਆ ਅਤੇ ਮੁਖ ਤੋਂ ਵਾਹਿਗੁਰੂ ਉਚਾਰਦੇ ਹੋਏ ਬਾਰਾਂ ਸਾਲ ਛੇ ਮਹੀਨੇ ਨੌਂ ਦਿਨ ਗੁਰਿਆਈ ਕਰਕੇ ਚੇਤ ਸੁਦੀ ਚੌਥ ਸੰਃ ੧੬੦੯ ਬਿਃ ਨੂੰ ਜੋਤੀ ਜੋਤ ਸਮਾ ਗਏ।

ਗੁਰੂ ਅੰਗਦ ਦੇਵ ਜੀ ਦੇ ਪੁੱਤਰ ਤੇ ਸਿੱਖ ਬੜੇ ਸ਼ੋਕਵਾਨ ਹੋਏ ਪਰ ਭਾਈ ਬੁੱਢਾ ਜੀ ਨੇ ਉਨ੍ਹਾਂ ਨੂੰ ਕਿਹਾ ਕਿ ਰੁਦਨ ਨਾ ਕਰੋ, ਵਾਹਿਗੁਰੂ ਦਾ ਨਾਮ ਜਪੋ, ਤਦ ਪੁੱਤਰ ਅਤੇ ਸਿੱਖ ਰਬਾਬ, ਢੋਲਕ, ਛੈਂਣਿਆਂ ਅਤੇ ਤੁਰੀਆਂ ਨਾਲ ਗੁਰੂ ਜੀ ਦੇ ਸ਼ਬਦ ਗਾਉਣ ਲਗੇ, ਉਨ੍ਹਾਂ ਇਕ ਬੜਾ ਵੱਡਾ ਸੁੰਦਰ ਬਬਾਣ ਤਿਆਰ ਕਰਵਾਇਆ ਜਿਸ ਵਿਚ ਗੁਰੂ ਜੀ ਦੀ ਦੇਹ ਨੂੰ ਬਿਰਾਜਮਾਨ ਕੀਤਾ ਅਤੇ ਗੁਰੂ ਨਾਨਕ ਦੇਵ ਜੀ ਤੇ ਗੁਰੂ ਅੰਗਦਦੇਵ ਜੀ ਦੀ ਬਾਣੀ ਦਾ ਉਚਾਰਣ ਕੀਤਾ। ਕੀਰਤਨ ਸੋਹਿਲਾ (ਪਹਿਲੀ ਪਾਤਿਸ਼ਾਹੀ ਦੇ ਸ਼ਬਦ) ਵਡਹੰਸ ਰਾਗ ਦੀਆਂ ਅਲਾਹੁਣੀਆਂ, ਅਰ ਮਾਰੂ ਦੇ ਸ਼ਬਦ ਪੜ੍ਹੇ। ਇਸ ਤੋਂ ਉਪ੍ਰੰਤ ਗੁਰੂ ਜੀ ਦੀ ਦੇਹੀ ਨੂੰ ਚੰਦਨ ਦੀ ਚਿਤਾ ਪੁਰ ਰਖਕੇ ਗੁਰੂ ਜੀ ਦੀ ਆਪਣੀ ਇਛਾ ਅਨੁਸਾਰ ਉਸ ਬ੍ਰਿਛ ਦੇ ਲਾਗੇ ਉਨ੍ਹਾਂ ਦਾ ਸਸਕਾਰ ਕੀਤਾ ਜਿਹੜਾ ਕਰੀਰ ਦੇ ਕਿੱਲੇ ਤੋਂ ਹਰਿਆ ਹੋ ਕੇ ਵੱਡਾ ਹੋ ਗਿਆ ਸੀ, ਜਿਸ ਕਿੱਲੇ ਨਾਲ ਗੁਰੂ ਅਮਰ ਦਾਸ ਜੀ ਦੇ ਪੈਰ ਨੂੰ ਠੋਹਕਰ ਵਜੀ ਸੀ।

(ਸਿੱਖ ਇਤਿਹਾਸ ਮੈਕਾਲਫ਼

੩. (ੳ) ਤੀਜੀ ਪਾਤਿਸ਼ਾਹੀ ਸ੍ਰੀ ਗੁਰੂ ਅਮਰ ਦਾਸ ਜੀ ਨੇ ਆਪਣੇ ਸੁਪੁਤਰ ਮੋਹਰੀ ਜੀ ਦੇ ਘਰ ਪੁਤਰ ਹੋਣ ਦੀ ਖੁਸ਼ੀ ਵਿੱਚ 'ਅਨੰਦ' ਬਾਣੀ ਰਚੀ ਅਤੇ ਬਾਲਕ ਦਾ ਨਾਮ ਭੀ ਆਨੰਦ ਰਖਿਆ। ਸੰਗਤ ਨੂੰ ਹੁਕਮ ਕੀਤਾ ਕਿ ਅਗੋਂ ਨੂੰ ਖੁਸ਼ੀ ਦੇ

ਸੰਸਕਾਰ ਸਮੇਂ ਇਸ ਆਨੰਦ ਬਾਣੀ ਦਾ ਪਾਠ ਕੀਤਾ ਕਰੋ, ਮਾਨੋ ਗੁਰਮਤ ਸੰਸਕਾਰ ਬਿਧੀ ਨੂੰ (ਜੋ ਗੁਰੂ ਨਾਨਕ ਦੇਵ ਜੀ ਨੇ ਪਰਚਲਤ ਕੀਤੀ ਸੀ) ਹੋਰ ਪੱਕਾ ਕਰ ਦਿਤਾ ਅਤੇ ਆਪਣੇ ਹਥੀਂ ਹਰੀ ਪੁਰ ਵਾਲੀ ਰਾਣੀ ਨਾਲ ਭਾਈ ਸਚਨ ਸਚ ਦਾ ਬਾਣੀ ਦੁਆਰਾ ਆਨੰਦ (ਵਿਵਾਹ) ਕਰਾਕੇ ਹਿੰਦੂ ਰੀਤੀ ਨੂੰ ਉੱਕਾ ਹੀ ਬੰਦ ਕਰ ਦਿਤਾ।

ਸ੍ਰੀ ਗੁਰੂ ਅਮਰ ਦਾਸ ਜੀ ਦਾ ਜੋਤੀ ਜੋਤ ਸਮਾਉਣਾ:—

(ਅ) ਸ੍ਰੀ ਗੁਰੂ ਅਮਰ ਦਾਸ ਜੀ ਨੇ ਭਾਈ ਬੁੱਢਾ ਜੀ ਅਤੇ ਹੋਰ ਸਿੱਖਾਂ ਨੂੰ ਹੁਕਮ ਕੀਤਾ ਕਿ ਨਵੇਂ ਗੁਰੂ ਗੁਰਗਦੀ ਪੁਰ ਅਸਥਾਪਨ ਹੋਏ ਗੁਰੂ ਰਾਮਦਾਸ ਜੀ ਨੂੰ ਮੱਥਾ ਟੇਕੋ। ਇਸਦੇ ਮਗਰੋਂ ਵਡਾ ਜੱਗ ਕੀਤਾ ਗਿਆ ਜਿਸ ਵਿਚ ਹਰ ਪ੍ਰਕਾਰ ਦੇ ਖਾਣੇ ਅਤੇ ਸਵਾਦਲੇ ਭੋਜਨ ਵਰਤਾਏ ਗਏ। ਗੋਇੰਦ ਵਾਲ ਦੇ ਚੌਧਰੀਆਂ ਨੂੰ,ਟੱਬਰ ਦੇ ਆਦਮੀਆਂ ਨੂੰ ਅਤੇ ਆਪਣੇ ਸਭ ਸਿੱਖਾਂ ਨੂੰ ਗੁਰੂ ਅਮਰਦਾਸ ਜੀ ਨੇ ਬੁਲਾ ਘਲਿਆ ਅਤੇ ਉਨ੍ਹਾਂ ਨੂੰ ਕਿਹਾ ਕਿ ਵਾਹਿਗੁਰੂ ਦਾ ਸੱਦਾ ਸਾਨੂੰ ਆ ਗਿਆ ਹੈ ਅਤੇ ਅਸੀਂ ਚੱਲਣ ਵਾਲੇ ਹਾਂ, ਵਾਹਿਗੁਰੂ ਦਾ ਭਾਣਾ ਅਸੀਂ ਖ਼ੁਸ਼ੀ ਨਾਲ ਮੰਨਾਂ ਗੇ। ਕਰਤਾਰ ਨੇ ਜੋ ਸਾਨੂੰ ਬੁਲਾਇਆ ਹੈ, ਇਸ ਵਿਚ ਸਾਨੂੰ ਮਾਣ ਬਖਸ਼ਿਆ ਹੈ। ਕਿਉਂਕਿ ਸੱਚੇ ਮਿੱਤਰ, ਸੰਬੰਧੀ ਅਤੇ ਸ਼ੁਭ ਚਿੰਤਕ ਆਪਣੇ ਮਿੱਤਰ ਨੂੰ ਮਾਨ ਮਿਲਿਆ ਵੇਖਕੇ ਖ਼ੁਸ਼ੀ ਹੁੰਦੇ ਹਨ ਨਾ ਕਿ ਦੁਖੀ; ਇਸ ਲਈ ਸਾਡੇ ਪਿੱਛੋਂ ਸੋਗ ਨਹੀਂ ਕਰਨਾ ਚਾਹੀਦਾ। ਜਦ ਅਸੀ ਚਲਾਣਾ ਕਰ ਜਾਈਏ ਤਾਂ ਵਾਹਿਗੁਰੂ ਦਾ ਜਸ ਗਾਉਣਾ ਗੁਰੂ ਦੇ ਸ਼ਬਦ ਪੜ੍ਹਨੇ ਸੁਣਨੇ ਅਤੇ ਵਾਹਿਗੁਰੂ ਦਾ ਭਾਣਾ ਮੰਨਣਾ। ਮੋਹਰੀ ਜੀ ਤਦ ਪੁਛਣ ਲਗੇ ਕਿ ਆਪਦਾ ਕਿਰਿਆ ਕਰਮ ਮਿਰਤਕ ਸੰਸਕਾਰ ਕਿਸਤਰਾਂ ਕਰੀਏ ? ਗੁਰੂ ਜੀ ਨੇ ਉਤਰ ਦਿਤਾ ਅਸਾਡੇ ਲਈ ਕੋਈ ਕਿਰਿਆ ਕਰਮ ਨ ਕਰਨਾ, ਸਾਡੇ ਅੰਤ ਵੇਲੇ ਦੀਵਾ ਵੱਟੀ ਨਾ ਕਰਨਾ, ਜਿਸ ਤਰਾਂ ਹਿੰਦੂ ਮਰਨ ਦੇ

ਤੇਰ੍ਹਵੇਂ ਦਿਨ ਤਕ ਪਿਛੋਂ ਕਰਦੇ ਹਨ, ਤੁਸਾਂ ਸਾਨੂੰ ਪ੍ਰੇਤ ਪ੍ਰੇਤ ਨ ਕਹਿਣਾ, ਸਾਡੇ ਉਪਦੇਸ਼ ਨੂੰ ਯਾਦ ਰੱਖਣਾ ਤੇ ਇਸ ਉਤੇ ਅਮਲ ਕਰਨਾ ।

ਗੁਰੂ ਜੀ ਨੇ ਜਪੁਜੀ ਸਾਹਿਬ ਦਾ ਪਾਠ ਕੀਤਾ, ਆਪਣੇ ਉੱਤੇ ਚਾਦਰ ਤਾਣ ਲਈ ਅਤੇ ਚੌਫੇਰੇ ਬੈਠੇ ਸਿੱਖਾਂ ਦੀ ਵਾਹਿਗੁਰੂ ਸਤਿਨਾਮ ਦੀ ਅਤੁੱਟ ਧੁਨੀ ਵਿਚ ਉਨ੍ਹਾਂ ਦੇ ਆਤਮਾਂ ਦੀ ਜੋਤ ਵਾਹਿਗੁਰੂ ਦੀ ਜੋਤ ਵਿਚ ਮਿਲ ਗਈ ਅਤੇ ਜੋਤੀ ਜੋਤਿ ਸਮਾ ਗਏ। ਗੁਰੂ ਜੀ ਦੀ ਦੇਹੀ ਦਾ ਇਸ਼ਨਾਨ ਕਰਾਉਣ ਅਤੇ ਵਡਮੁੱਲੀ ਪੁਸ਼ਾਕ ਪੁਵਾਉਣ ਦੇ ਉਪਰੰਤ ਉਸ ਨੂੰ ਇਕ ਸੁੰਦਰ ਬਬਾਨ ਵਿਚ ਰਖਿਆ ਗਿਆ ਤੇ ਉਸ ਦੇ ਨਾਲ ਸ਼ਬਦੀ ਸਿੱਖ ਤਬਲੇ, ਰਬਾਬਾਂ ਨਾਲ ਸ਼ਬਦ ਪੜ੍ਹਦੇ ਅਤੇ ਫੁੱਲਾਂ ਦੀ ਬਰਖਾ ਕਰਦੇ ਹੋਏ ਦਰਿਆ ਬਿਆਸਾ ਦੇ ਕੰਢੇ ਤੇ ਲੈ ਗਏ, ਉਥੇ ਦੇਹੀ ਦਾ ਪੂਰਨ ਧਰਮ ਭਾਵ ਅਤੇ ਸ਼ੁਭ ਰੀਤਾਂ ਅਨੁਸਾਰ ਸਸਕਾਰ ਕੀਤਾ ਗਿਆ। ਮਗਰੋਂ ਚਿਖਾ ਦੀ ਬਿਭੂਤੀ ਦਰਿਆ ਪ੍ਰਵਾਹ ਕਰ ਦਿਤੀ ਗਈ। ਜਦ ਸ਼ਬਦ ਕੀਰਤਨ ਹੋ ਚੁਕਾ, ਤਾਂ ਸੰਗਤ ਨੇ ਕੀਰਤਨ ਸੋਹਿਲੇ (ਜਿੱਨਾ ਉਸ ਵੇਲੇ ਤਕ ਤਿਆਰ ਸੀ) ਦਾ ਪਾਠ ਕੀਤਾ ਅਤੇ ਕੜਾਹ ਪ੍ਰਸਾਦ ਵਰਤਾਇਆ; ਫਿਰ ਗੁਰੂ ਜੀ ਦਾ ਜੱਸ ਗਾਉਂਦੀ ਹੋਈ ਸੰਗਤ ਉਸੇ ਤਰ੍ਹਾਂ ਮੁੜ ਆਈ ਜਿਸ ਤਰ੍ਹਾਂ ਗਈ ਸੀ। ਗੁਰੂ ਰਾਮਦਾਸ ਜੀ ਨੇ ਸਿੱਖਾਂ ਅਤੇ ਗੁਰੂ ਅਮਰਦਾਸ ਜੀ ਦੇ ਸੰਬੰਧੀਆਂ ਨੂੰ ਧੀਰਜ ਦਿਤਾ[੧] ।

੪. ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਚੌਥੀ ਪਾਤਿਸ਼ਾਹੀ ਨੇ ਪ੍ਰਵਿਰਤੀ ਦੇ ਕਰਮ ਲਈ ਲਾਵਾਂ ਦਾ ਉਚਾਰਣ ਕਰਕੇ ਗੁਰਮਤਿ ਆਨੰਦ (ਵਿਆਹ) ਰੀਤੀ ਨੂੰ ਪੂਰਾ ਕਰ ਦਿਤਾ ਅਤੇ ਤਿੰਨਾਂ ਗੁਰੂਆਂ ਦੇ ਦੱਸੇ ਮਿਸ਼ਨ ਅਨੁਸਾਰ ਗੁਰਮਤਿ ਦਾ ਪ੍ਰਚਾਰ ਕੀਤਾ ।

੧ਉਕਤ ਸਾਰਾ ਪ੍ਰਸੰਗ ਸ੍ਰੀ ਗੁਰੂ ਅਰਜਨ ਦੇਵ ਜੀ ਸਾਹਿਬ ਦੇ ਪੁਛਣ ਤੇ ਬਾਬਾ ਸੁੰਦਰ ਜੀ ਨੇ 'ਸੱਦ' ਨਾਮੇ ਬਾਣੀ ਦੁਆਰਾ ਗੁਰੂ ਅਰਜਨ ਦੇਵ ਜੀ ਨੂੰ ਦਸਿਆ। ਵਿਸਥਾਰ ਲਈ ਦੇਖੋ ਸੱਦ।

੫. ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਪੰਜਵੀਂ ਪਾਤਿਸ਼ਾਹੀ–

ਸਤਿਗੁਰੂ ਅਰਜਨ ਦੇਵ ਜੀ ਸਾਹਿਬ ਦੇ ਸਮੇਂ ਸਭ ਸਿੱਖ ਆਪਣੇ ਸੰਸਕਾਰ ਗੁਰਮਤਿ ਅਨੁਸਾਰ ਹਿੰਦੂ ਰੀਤੀ ਨਾਲੋਂ ਅੱਡ ਕਰਨ ਲਗ ਪਏ, ਬ੍ਰਾਹਮਣਾਂ ਨੇ ਆਪਣੇ ਪੰਜੇ ਵਿਚੋਂ ਸਿੱਖਾਂ ਨੂੰ ਨਿਕਲਦੇ ਵੇਖ ਇਨ੍ਹਾਂ ਨੂੰ ਸੰਗਤ ਪੰਗਤ ਵਿਚੋਂ ਅੱਡ ਕਰ ਦਿਤਾ। ਜਿਹਾ ਕਿ ਸ੍ਰੀ ਮਾਨ ਭਾਈ ਸਾਹਿਬ ਸੰਤੋਖ ਸਿੰਘ ਜੀ ਸੂਰਜ ਪ੍ਰਕਾਸ਼ ਰਾਸ ੩ ਅੰਸੂ ਪ੯ ਵਿਚ ਇਸ ਤਰ੍ਹਾਂ ਲਿਖਦੇ ਹਨ:–

ਚੌਪਈ– ਢੇਸੀ ਜੋਧ ਬਿਪ੍ਰ ਸੰਗ ਜਾਤੀ।
ਗੁਰ ਕੀ ਸਰਨ ਜਾਨ ਸੁਖ ਦਾਤੀ। ੧੫।
ਆਏ ਚਲ ਸ੍ਰੀ ਅਰਜਨ ਪਾਸ।
ਨਮੋ ਕੀਨ ਠਾਨੀ ਅਰਦਾਸ।
ਬਿਪ੍ਰ ਜਿ ਪੰਡਿਤ ਦੀਰਘ ਆਹਿ।
ਹਮ ਕੋ ਲੇਤ ਨ ਪੰਗਤ ਮਾਹਿ। ੧੬।
ਢੇਠ ਸਭਨ ਮੈ ਹਮਹੁ ਸੁਨਾਇਓ।
ਜਗਤ ਗੁਰੂ ਤੁਮ ਦਿਜ ਤਨ ਪਾਇਓ।
ਖਤਰੀ ਕੇ ਸਿਖ ਹੋਏ ਜਾਇ।
ਗੰਗ ਅਪਰ ਜੋ ਕਾਂਸ਼ੀ ਥਾਂਇ। ੧੭।
ਬਿਸਨ ਸਮਾਨ ਦੇਵ ਪੁਰ ਏਹੀ।
ਸੋ ਤਿਆਗੇ ਤੁਮ ਸੇਵਹੁ ਨੇਹੀ।
ਤੀਰਥ ਕ੍ਰਿਤਮ ਅੰਮ੍ਰਿਤਸਰ ਹੈ।
ਸੇਵਹੁ ਤਾਂਹਿ ਲਖਿਓ ਬਹੁ ਬਰ ਹੈ। ੧੮।
ਬੇਦਨ ਬ੍ਰਹਮ ਬਾਣੀ ਕੋ ਤਿਆਗੇ।
ਗੁਰਬਾਣੀ ਭਾਖਾ ਸੰਗ ਲਾਗੇ।
ਜਨਮ ਅਸ਼ਟਮੀ ਅਰ ਸ਼ਿਵਰਾਤਿ।
ਬਰਤ ਇਕਾਦਸ ਤਜ ਤੁਮ ੧ਖਤਾਤ। ੧੯।

੧ ਸੁਰਾਧ ਕਰਨੇ।

ਗਾਯਤ੍ਰੀ ਤੇ ਸੰਧਯਾ ਤਰਪਨ।<br>
ਪਿੰਡ ਪਤਲ ਕ੍ਰਿਯਾ ਕਰ ਬਰਜਨ।<br>
ਮਿਰਤਕ ਪਾਛੈ ਕਰ ਅਰਦਾਸ।<br>
ਕਰਹੁ ਕੜਾਹ ਲੇਹੁ ਮੁਖ ਗ੍ਰਾਸ।੨੦।<br>
ਯਾਤੇ ਤੁਮ ਭ੍ਰਸਟ ਅਬ ਹੋਇ।<br>
ਪੰਗਤ ਉਚਿਤ ਨਹੀਂ ਤੁਮ ਜੋਇ।<br>
ਸ੍ਰੀ ਗੁਰ ਤੁਮ ਸਰਨੀ ਹਮ ਪਰੇ।<br>
ਜਗਤ ਗਰਤ ਤੇ ਕਾਢਨ ਕਰੇ।੨੧।<br>
ਜ਼ਾਤ ਮਾਨ ੧ਸਿੰਖਲ ਤੇ ਨਿਕਸੇ।<br>
ਸੀਤ ਪ੍ਰਸਾਦ ਖਾਏ ਮਨ ਬਿਗਸੇ।<br>
ਪ੍ਰਾਪਤਿ ਭਇਓ ਹਮੈ ਸਤਿਨਾਮ।<br>
ਜਮ ਸਿਉ ਰਹਿਓ ਨ ਕੋਈ ਕਾਮ।੨੨।

ਤਉ ਜੋ ਪੰਡਿਤ ਕਰਹਿ ਅਪਮਾਨੇ।<br>
ਕਿਮ ਹਮ ਤਿਨਕੇ ਸੰਗ ਬਖਾਨੇ।<br>
ਸ੍ਰੀ ਅਰਜਨ ਸੁਣ ਬਾਕ ਬਖਾਨਾ।<br>
ਤੀਰਥ ਅੰਮ੍ਰਿਤ ਤਾਲ ਮਹਾਨਾ।੨੩।<br>
ਨਗਰ ਭਇਓ ਹੈ ਏਕੰਕਾਰਾ।<br>
੨ਬਿਧ ਅਰ ੩ਸ਼ਿਵ ਪੁਰ ਜਿਤਕ ਉਦਾਰਾ।<br>
੪ਛਿੱਤ ਮੰਡਲ ਕੇ ਤੀਰਥ ਸਾਰੇ।<br>
ਬਸਹਿ ਆਇ ਪਾਵਨਤਾ ਧਾਰੇ।੨੪।<br>
ਇਕ ਤੋ ਜਲ ਕੋ ਤੀਰਥ ਮਹਾਂ।<br>
ਦੁਤੀ ਨਾਮ ਕੋ ਤੀਰਥ ਇਹਾਂ।<br>
ਬ੍ਰਹਮ ਗਿਆਨੀ ਆਦਿਕ ਬਡ ਸੰਤਾ।<br>
ਇਸ ਕੇ ਤਟ ਪਰ ਪਬ੍ਰਿੰਦ ਬਸੰਤਾ।੨੫।

---

੧ ਜ਼ਾਤੀ ਮਾਨ ਦੇ ਸੰਗਲਾਂ ਤੋਂ ਨਿਕਲ ਗਏ।<br>
੨ ਬ੍ਰਹਮ ਪੁਰੀ। } ਬ੍ਰਹਮ ਪੁਰੀ ਅਤੇ ਸ਼ਿਵ ਪੁਰੀ ਨਾਲੋਂ ਭੀ (ਅੰਮ੍ਰਿਤਸਰ ਜੀ)<br>
੩ ਸ਼ਿਵ ਪੁਰੀ। } (ਉਦਾਰਾ) ਸ਼੍ਰੇਸ੍ਟ ਹੈ। ੪ ਪ੍ਰਿਥਵੀ। ੫ ਸਾਰੇ।

ਸ੍ਰੀ ਮੁਖ ਵਾਕ:—

ਗੰਗਾ ਜਮਨਾ ਗੋਦਾਵਰੀ ਸਰਸੁਤੀ ਤੇ ਕਰਹਿ ਉਦਮੁ ਧੂਰ ਸਾਧੂ ਕੀ ਤਾਈ। ਕਿਲ ਵਿਖ ਮੈਲੁ ਭਰੇ ਪਰੇ ਹਮਰੈ ਵਿਚ, ਹਮਰੀ ਮੈਲੁ ਸਾਧੂਕੀ ਧੂਰ ਗਵਾਈ।

ਚੌਪਈ—— ਗਨ ਅਘ ਕਰ ਪ੍ਰਾਨੀ ਜੋ ੧ਮਜਤ।
ਤੀਰਥ ਮਾਹਿ ਵਿਖੈ ਸਭ ਤਜਤ।
ਪਾਪਨ ਤੇ ਆਕਲ ਹੋਇ ਆਵਤ।
ਈਹਾਂ ਧੂਰ ਸੰਤਨ ਕੀ ਪਾਵਤ।੨੬।
ਕਥਾ ਕੀਰਤਨ ਸੁਨ ਕਰ ਤਬ ਹੀ।
ਤੀਰਥ ਗਨ ਪਾਵਨ ਹੋਇ ਸਭ ਹੀ।
ਸਿੱਖਨ ਬੂਝਿਓ ਜਗ ਮਹਿ ਜੋਵੈ।
ਜਲ ਸਿਉ ਮਿਲ ਕਰ ਮਲਕੋ ਧੋਵੈ।੨੭।
ਚਰਨ ਧੂਰ ਤੇ ਮਲ ਕਿਮ ਜਾਵੈ।
ਸੁਨਿ ਸਤਿਗੁਰ ਦ੍ਰਿਸ਼ਟਾਂਤ ਬਤਾਵੈ।
ਸੱਜੀ ਸਾਬਨ ਮਲ ਹੀ ਹੋਵੈ।
ਤਿਨ ਤੇ ਮਲਨ ਬਸਤ੍ਰ ਕੀ ਧੋਵੈ।੨੮।
ਤਿਮ ਸੰਤਨ ਪਦ ੨ਰਜਤ ਪਾਵਨ।
ਹੈ ਸਮਰਥ ਗਨ ਪਾਪ ਨਸਾਵਨ।
ਤਿਮ ਗੁਰ ਸਬਦ ਸ੍ਰਵਨ ਧੁਨਿ ਪਰੈ।
ਪ੍ਰੇਮਾ ਭਗਤਿ ਉਪਾਵਨ ਕਰੈ।੨੯।
ਸਭ ਥਲ ਜਲ ਕੋ ਤੀਰਥ ਆਹਾਂ।
ਅਧਿਕ ਨਾਮ ਕੋ ਤੀਰਥ ਈਹਾਂ।
ਵਿੱਚ ਜਹਾਜ਼ ਸਮ ਸ੍ਰੀ ਹਰਿ ਮੰਦਰ।
ਜਿਸ ਮਹਿ ਨਾਮੁ ੩ਮੁਹਾਣਾ ਸੁੰਦਰ।੩੦।

---

੧ ਇਸਨਾਨ ਕਰਨ ਕਰਕੇ ਪਾਪ ਨਾਸ ਹੁੰਦੇ ਹਨ। ੨ ਧੂੜੀ।
੩ ਮਲਾਹੁ।

ਸ਼ਿਵ ਸਿਰ ਤੇ ਗੰਗਾ ਪ੍ਰਵਾਹੂ।
ਮਿਲੇ ਪਹੁੰਚਾਵਤ ਸਾਗਰ ਮਾਹੂ।
ਤਿਮ ੧ਗੁਰ ਮੁਖ ਤੇ ਨਿਕਸੀ ਬਾਣੀ।
ਪਾਹਿ ਵਿਚਾਰ ਕਮਾਹਿ ਜੇ ਪ੍ਰਾਣੀ।੩੧।
ਸੋ ਪ੍ਰਭ ਕੇ ਪਗ ਸੰਗ ਮਿਲਾਵਤ।
ਬਹੁਰ ਬ੍ਰਹਮ ਮੈ ਮਿਲਬੋ ਪਾਵਤ।
ਦੋਨੋ ਤੀਰਥ ਈਹਾਂ ਬਿਸਾਲੇ।
ਜਨ ਕੋ ਕਰੈ ਨਿਹਾਲ ਸੁਖਾਲੇ।੩੨।

ਬਿਸਨ ਰੂਪ ਬਨ ਪੁਰਖ ਅਕਾਲ।
ਕਰੇ ਸ੍ਵਾਸ ਤੇ ਵੇਦ ਵਿਸਾਲ।
ਦੁਵਾਦਸ ਮਹਾਂਵਾਕ ਕੋ ਪਾਇ।
ਕਮਲਾਸਨ ਬਿਸਤਾਰ ਉਪਾਇ।੩੩।

ਬਹੁਰ ਬਿਆਸ ਨੇ ਬਹੁ ਬਿਸਤਾਰੇ।
ਜੋ ਪ੍ਰਵਿਰਤ ਭਏ ਜਗ ਸਾਰੇ।
ਤਿਸੀ ਅਕਾਲ ਪੁਰਖ ਤਨ ਥਏ।
ਸੰਤ ਰੂਪ ਸ੍ਰੀ ਨਾਨਕ ਭਏ।੩੪।

ਕਲਕੇ ਜੀਵ ਉਧਾਰਨ ਕਾਰਨ।
ਕਰੇ ਬੇਦ ਤੇ ਸ਼ਬਦ ਉਚਾਰਨ।
ਸਮਝਹਿ ਨਰ ਮਤਿ ਮੰਦ ਸੁਧਾਰੇ।
ਕਰ ਉਪਦੇਸ਼ ਕਰੋੜਾਂ ਤਾਰੇ।੩੫।

ਸੰਜਮ ਸੋ ਅਹਾਰ ਨਿਤ ਕਰਬੋ।
ਇਹ ਅਕਾਦਸੀ ਸਿੱਖ ਬ੍ਰਤ ਧਰਬੋ।
ਪੰਦਰਹ ਦਿਵਸਨ ਮੇ ਸੋ ਆਵੇ।
ਸੋ ਸਿੱਖਨ ਕੇ ਨਿਤ ਪ੍ਰਤਿ ਭਾਵੇ।੩੬।

---

੧ ਗੁਰਾਂ ਦੇ ਮੂੰਹ ਤੋਂ ਉਚਰੀ ਹੋਈ।

ਸ੍ਰੀ ਨਾਮ ਦੇਵ ਜੀ ਦਾ ਵਾਕ—

ਰਾਮ ਸੰਗ ਨਾਮ ਦੇਵ ਜਨ ਕਉ ਪ੍ਰਤਗਿਆ ਆਈ।
ਏਕਾਦਸੀ ਬ੍ਰਤੁ [੧]ਰਹੇ ਕਾਹੇ ਕਉ ਤੀਰਥ ਜਾਈਂ।
ਬਿਪ੍ਰ ਜਾਤ ਤਨ ਕੇ ਅਭਿਮਾਨੀ।
ਗੁਰ ਸਿੱਖ ਹੋਵਤ ਆਤਮ ਗਿਆਨੀ।
ਧਰਹਿ [੨]ਅਹੰ ਤਨ ਸੇ ਚੰਡਾਲ।
ਪ੍ਰੀਤ ਚਰਮ ਚਰਬੀ ਕੇ ਨਾਲ।੩੭।
ਸੋ ਬ੍ਰਹਮਣ ਜਿਨ ਬ੍ਰਹਮ ਪਛਾਨਯੋ।
ਸਭ ਘਟ ਮੈ ਇਕ ਪੂਰਨ ਜਾਨਯੋ।
ਕਹੁ ਕਬੀਰ ਜੋ ਬ੍ਰਹਮ ਬੀਚਾਰੇ।
ਸੋ ਬ੍ਰਹਮਨ ਕਹੀਅਤ ਹੈ ਹਮਾਰੇ।੩੮।

ਹਾਡ ਚਰਮ ਮਿਝ [੩]ਸ੍ਰੋਨਤ ਮਾਸ।
ਧਰਹਿ ਪ੍ਰੀਤ ਚੰਡਾਲ [੪]ਅਵਾਸ।
ਤੁਮ ਬ੍ਰਹਮਨ ਹੋਇ ਬ੍ਰਹਮ ਪਛਾਤਾ।
ਨਿਜ ਸਰੂਪ ਕੇ ਨਿਜ ਰੰਗ ਰਾਤਾ।੩੯।

ਤਰਪਨ ਪਿੰਡ ਪਤਲ ਗਾਇਤ੍ਰੀ।
ਪਿਤਰ ਲੋਕ ਪ੍ਰਾਪਤ ਸਾਵਿਤ੍ਰੀ।
ਤੁਮ ਸਤਿਨਾਮ ਜਪੋ ਸੁਖ ਰਾਸ।
ਪਹੁਚਾਵੇਂਹਿ ਗੁਰੂ ਪਗ ਪਾਸ।੪੦।

ਪਿਤਰ ਲੋਕ ਸਿੱਖ ਬਾਂਛਤ ਨਾਹੀ।
ਅਬਿਨਾਸੀ ਨਿਜ ਰੂਪ ਸਮਾਹੀ।
ਜਿਮ ਸਭ ਛਿਤੁ ਨਿਰਪਤ ਪ੍ਰਪੰਨ।
ਏਕ ਗ੍ਰਾਮ ਤੇ ਹੈ ਨਾ ਪ੍ਰਸੰਨ।੪੧।
ਜੋ ਗ੍ਰੀਬ ਲੇ ਬਹੁ ਹਰਖਾਵੈ।

---

੧ ਹੁਣ ਇਕਾਦਸੀ ਆਦਿਕ ਬਰਤ ਰਹਿ ਗਏ ਭਾਵ ਤਿਆਗ ਦਿਤੇ।
੨ ਅਭਿਮਾਨ' ੩ ਲਹੂ। ੪ ਘਰ।

ਤਿਮ ਨਰਕੀ ਪਿਤ੍ਰਨ ਪੁਰ ਪਾਵੈ।
ਗੁਰੂ ਕੇ ਸਿੱਖ ਸ੍ਵਰਗ ਨਹਿ ਬਾਂਛੈ।
ਬ੍ਰਹਮ ਰੂਪ ਪ੍ਰਾਪਤ ਜੋ ਆਛੈ।੪੨।
ਸ੍ਰੀ ਅਰਜਨ ਤੇ ਨਿਰਨੈ ਸੁਨ ਕਰ।
ਭਏ ਪ੍ਰਸੰਨ ਨਿਰਸੰਸੈ ਦਿਜ ਵਰ।
ਗੁਰ ਨਿਸਚੈ ਤੇ ਲਹੈ ਬ੍ਰਹਮ ਗਿਆਨ।
ਜਾਤ ਪਾਤ ਕੀ ਤਿਆਗੀ ਮਾਨ।੪੩।
ਜਾਤ ਕਾਨ ਗਾਢੀ ਪਗ ਬੇਰੀ।
ਬੰਧੇ ਦੁਖ ਪ੍ਰਾਪਤ ਬਹੁ ਬੇਰੀ।
ਬਿਨ ਗੁਰੂ ੧ਕਰਨਾ ਛੂਟਤ ਨਾਹੀ।
ਪਚੇ ਪਰਹਿ ਪ੍ਰਵਾਰਨ ਮਾਹੀ।੪੪।

(ਸੂਰਜ ਪ੍ਰਕਾਸ਼ ਰਾਸ ੩ ਅੰਸੂ ੫੯

੬. (ੳ) ਛੇਵੀਂ ਪਾਤਿਸ਼ਾਹੀ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਜੋਤੀ ਜੋਤਿ ਸਮਾਉਣ ਪੁਰ ਗੁਰਮਤਿ ਕੀਤੀ, ਜਿਹਾ ਕਿ:-

ਚੌਪਈ–ਲੋਕ ਹਜਾਰਹੁ ਨਿਤ ਪਹੁਚੰਤੇ।
ਮਿਲ ਗੁਰ ਸਿੱਖਨ ਸੋਕ ਧਰੰਤੇ।
ਸ੍ਰੀ ਹਰਿ ਗੋਬਿੰਦ ਚੰਦ ਹਮੇਸੇ।
ਬੈਠੇ ਲਾਇ ਦੀਵਾਨ ਵਿਸੇਸੇ।੧੦।
ਫਰਸ ਵਿਸਾਲ ਪ੍ਰਿਥਮ ਕਰਵਾਵੈ।
ਆਇ ਆਇ ਤਹ ਬੈਠਤ ਜਾਵੈ।
ਦੇਗ ਅਤੋਟ ਗਿਨਤ ਕੁਛ ਨਾਹੀ।
ਸਰਬ ਮਸੰਦ ਕਾਰ ਨਿਰਬਾਹੀ।੧੧।
ਮਾਨਵ ਬ੍ਰਿੰਦ ਕਾਰ ਕੋ ਕਰੈ।
ਅਧਿਕ ਸਮਾਜ ਨਿਤਾ ਪ੍ਰਤਿ ਧਰੈ।
ਖਰਚ ਹੋਤਿ ਕੁਛ ਗਿਨਤੀ ਨਾਹੀ।

---

੧ ਕ੍ਰਿਪਾ

ਸਰਬ ਮਸੰਦ ਕਾਰ ਨਿਰਬਾਹੀ । ੧੨ ।
ਸ੍ਰੀ ਗੁਰੂ ਗ੍ਰੰਥ ਪਾਠ ਕਰਵਾਇਵ ।
ਭਾਈ ਬ੍ਰਿਧ ਪਠਨ ਕੋ ਲਾਇਵ ।
ਕਰਹਿ ਰਬਾਬੀ ਕੀਰਤਨ ਬਨੇ ।
ਕਵਿ ਸਿੱਖ ਗਾਏ ਜਿ ਰਾਗੀ ਬਨੇ । ੧੩ ।
ਭਜਨ ਅਖੰਡ ਪ੍ਰਵਾਹ ਬਹੰਤਾ ।
ਹੁਇ ਜੀਵਨ ਕਲਿਆਨ ਸੁਨੰਤਾ ।
ਤ੍ਰੌਦਸ ਦਿਨ ਇਸ ਬਿਧ ਜਬ ਭਯੋ ।
ਪਢਯੋ ਸੁ ਗ੍ਰੰਥ ਅੰਤ ਲੌ ਅਯੋ । ੧੪ ।
ਜਗਤ ਰੀਤ ਕੇ ਹੇਤ ਗੁਸਾਂਈ ।
ਸੰਗਤ ਤਹਿ ਬੁਲਾਇ ਸਮਦਾਈ ।
ਰਾਮ ਦਾਸ ਪੁਰ ਪੈਂਚ ਸੋ ਨੀਕੇ ।
ਕਰੇ ਹਕਾਰਨ ਅਪਨ ਨਜੀਕੇ । ੧੫ ।
ਘਨੋ ਕਰਯੋ ੧ਪੰਚਾਮ੍ਰਿਤ ਤਬੈ ।
ਆਨਿਓ ਤੁਰਨ ਤਹਾਤੇ ਸਬੈ ।
ਨੀਕੀ ਪੰਗਤ ਸਭਾ ਉਚਾਰਾ ।
ਬ੍ਰਿਧ ਗ੍ਰੰਥ ਕੋ ਅੰਤ ਉਚਾਰਾ । ੧੬ ।
ਖਰੇ ਹੋਇ ਗੁਰਦਾਸ ਨਿਹਰਤਾ ।
ਚਾਮਰ ਚਾਰੁ ਢੋਰਨਿ ਕਰਤਾ ।
ਜਬਹਿ ਗ੍ਰੰਥ ਕੋ ਪਾਯਹੁ ਭੋਗ ।
ਸੀਸ ਨਿਵਾਯਹੁ ਸਗਰੇ ਲੋਗ । ੧੭ ।
ਪੁਨ ਰੁਮਾਲ ਕੋ ਊਪਰ ਪਾਏ ।
ਰਾਗੀ ਤਬਹਿ ਸਬਦ ਕੋ ਗਾਏ ।
ਪਢਿਤ ਅਨੰਦ ਲੌ ਕਰ ਅਰਦਾਸ ।
ਹਰਿ ਗੋਬਿੰਦ ਲੇ ੨ਪੋਸ਼ਸ਼ਿ ਪਾਸ । ੧੮ ।
ਰੇਸ਼ਮ ਜਰੀ ਸਮੇਤ ਦੁਸ਼ਾਲੇ ।

---

੧ ਕੜਾਹ ਪ੍ਰਸਾਦ ।    ੨ ਪੁਸ਼ਾਕ ।

ਸਭ ਅਪਨੇ ਤਬ ਹਾਥ ਉਠਾਲੇ ।
ਸਾਹਿਬ ਬੁੱਢੇ ਕੋ ਤਬ ਦਈ ।
ਸੁੰਦਰ ਸਕਲ ਪਹਿਰ ਤਨ ਲਈ । ੧੯ ।
ਰੀਤ ਚਲਾਵਨ ਜਗਤ ਮਝਾਰਾ ।
ਕੀਨੋ ਸਭ ਬਿਧ ਕੋ ਬਰਤਾਰਾ ।
ਅਪਰ ਸਿੰਧ ਪ੍ਰੀਤਮ ਗੁਰਬਾਣੀ ।
ਦੀਨੀ ਪੋਸ਼ਸ਼ ਚਾਰ ਮਹਾਨੀ । ੨੦ ।
ਰਾਗੀ ਅਪਰ ਰੁਬਾਬੀ ਸਾਰੇ ।
ਸੋ ਪੋਸ਼ਸ਼ ਲੇਕਰ ਤਨਿ ਪਾਰੇ ।
ਪੁਨ ਪੰਚਾਮ੍ਰਿਤ ਕੋ ਬਰਤਾਯੋ ।
ਭਾਉ ਸਹਿਤ ਲੇ ਸੰਗਤ ਖਾਯੋ । ੨੧ ।
ਇਮ ਸਭਿ ਕਰਕੇ ਚਾਲ ਭਲੇਰੀ ।
ਸਤਿਗੁਰ ਪਿਤ ਹਿਤ ਜੋ ਤਬਿਹੇਰੀ ।

( ਅ ) ਇਸੇਤਰ੍ਹਾਂ ਨਾਲ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਆਪਣੀ ਸਪੁੱਤ੍ਰੀ ਬੀਬੀ ਵੀਰੋ ਜੀ ਦਾ ਆਨੰਦ ਕਾਰਜ ਪਿੰਡ ਝਬਾਲ ਵਿਚ ਪੂਰਨ ਗੁਰਮਤਿ ਅਨੁਸਾਰ ਕੀਤਾ ।

੭. ਨੌਂਵੀ ਪਾਤਿਸ਼ਾਹੀ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ

ਜਦੋਂ ਸ੍ਰੀ ਗੁਰੂ ਤੇਗ਼ ਬਹਾਦਰ ਜੀ ਮਹਾਰਾਜ ਪੂਰਬ ਦੇਸ "ਗਯਾ ਜੀ" ਗਏ ਤਦ ਪੰਡਿਆਂ ਨੇ ਪਿੰਡ ਦਾਨ ਕਰਨ ਲਈ ਪ੍ਰਾਰਥਨਾ ਕੀਤੀ । ਉਨ੍ਹਾਂ ਦਾ ਦ੍ਰਿੜ ਇਰਾਦਾ ਵੇਖਕੇ ਗੁਰੂ ਜੀ ਨੇ ਜਾਣਿਆ ਕਿ ਇਹ ਸਾਡੇ ਗੁਰਸਿੱਖਾਂ ਨੂੰ ਪਿੰਡ ਦਾਨ ਕਰਨ ਲਈ ਸਦਾ ਹੀ ਤੰਗ ਕਰਿਆ ਕਰਨਗੇ, ਜਿਸਦੀ ਗੁਰਸਿੱਖ ਹਰਿਨਾਮ ਦੇ ਅਵਲੰਭੀਆਂ ਨੂੰ ਗੁਰਮਰਯਾਦਾ ਤੋਂ ਉਲਟ ਹੋਰ ਕਰਨ ਦੀ ਲੋੜ ਨਹੀਂ, ਇਸ ਲਈ ਸ੍ਰੀ ਗੁਰੂ ਜੀ ਨੇ ਇਹ ਸੰਗਤਾਂ ਪ੍ਰਤੀ ਤੇ ਪੰਡਿਆਂ ਨੂੰ ਫੁਰਮਾਇਆ :—

ਸਾਡੇ ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਸਾਰੇ ਗੁਰ ਸਿਖਾਂ ਦੇ ਨਾਮ ਦਾ "ਨਾਮ" ਰੂਪੀ ਪਿੰਡ ਸਦਾ ਲਈ ਗਯਾ

ਵਿਚ ਪਾ ਦਿੱਤਾ ਹੈ ਅਤੇ ਨਾਲ ਹੀ ਹੁਕਮ ਦਿਤਾ ਹੈ:-

ਦੀਵਾ ਮੇਰਾ ਏਕ ਨਾਮ ਦੁਖ ਵਿਚ ਪਾਇਆ ਤੇਲ ।
ਉਨ ਚਾਨਣ ਓਹ ਸੋਖਿਆ ਚੂਕਾ ਜਮ ਸਿਉ ਮੇਲ ।
ਲੋਕਾ ! ਮਤ ਕੋ ਫਕੜ ਪਾਇ ॥
ਲਖ ਮੜਿਆਂ ਕਰ ਏਕਠੇ ਏਕ ਰਤੀ ਲੇ ਭਾਹਿ ।
ਪਿੰਡ ਪਤਲ ਮੇਰੀ ਕੇਸਉ ਕਿਰਿਆ ਸਚ ਨਾਮ ਕਰਤਾਰ ।
ਐਥੈ ਓਥੈ ਆਗੈ ਪਾਛੈ ਇਹੁ ਮੇਰਾ ਆਧਾਰ ।
ਗੰਗ ਬਨਾਰਸ ਸਿਫਤ ਤੁਮਾਰੀ ਨਾਵੈ ਆਤਮ ਰਾਉ ।
ਸਾਚਾ ਨਾਵਣ ਤਾਂ ਥੀਐ ਜਾਂ ਅਹਿਨਿਸ ਲਾਗੈ ਭਾਉ ।
ਇਕ *ਲੋਕੀ ਹੋਰ †ਛਮਛਰੀ ਬ੍ਰਹਮ ਵਟ ਪਿੰਡ ਖਾਇ ।
ਨਾਨਕ ਪਿੰਡ ਬਖ਼ਸੀਸ ਕਾ ਕਬਹੂ ਨਿਖੂਟਸ ਨਾਹਿ ।
(ਆਸਾ ਮ: ੧

ਇਸ ਲਈ ਸਾਨੂੰ ਅਤੇ ਸਤਿਗੁਰੂ ਨਾਨਕ ਦੇਵ ਜੀ ਦੇ ਗੁਰ ਸਿਖਾਂ ਨੂੰ ਪਿੰਡ ਆਦਿਕ ਕਿਰਿਆ ਕਰਮ ਕਰਨ ਦੀ ਲੋੜ ਨਹੀਂ ਹੈ। ਜੋ ਗੁਰੂ ਨਾਨਕ ਦੇਵ ਜੀ ਦੇ ਹੁਕਮ ਨੂੰ ਨਹੀਂ ਮੰਨੇਗਾ ਓਹ ਸਤਿਗੁਰੂ ਜੀ ਤੋਂ ਬੇਮੁਖ ਹੈ ।

੯. ( ੳ ) ਅਗੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਹੁਕਮ ਦਸੇ ਜਾਂਦੇ ਹਨ । ਸੰ: ੧੭੩੦ ਬਿ: ਦੀ ਵਿਸਾਖੀ ਦੇ ਦੀਵਾਨ ਪੁਰ ਲਾਹੌਰ ਦੀਆਂ ਸੰਗਤਾਂ ਸ੍ਰੀ ਆਨੰਦਪੁਰ ਸਾਹਿਬ ਜੀ ਦਰਸ਼ਨ ਕਰਨ ਆਈਆਂ । ਲਾਹੌਰ ਦੀ ਸੰਗਤ ਨਾਲ ਇਕ ਹਰਜਸ ਨਾਮੇ ਸੁਭਿਖੇ ਗੋਤ ਦਾ ਖਤਰੀ ਲਾਹੌਰ ਦਾ ਭੀ ਆਇਆ । ਇਸ ਨੇ ਜਦੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸੁਪੁੱਤ੍ਰ ਸ੍ਰੀ ਦਸਮੇਸ ਜੀ ਦਾ ਦਰਸ਼ਨ ਕੀਤਾ ਜੋ ਕਿ ਬਹੁਤ ਸੁੰਦਰ ਮਨਮੋਹਨੀ ਸੂਰਤ ਸਨ, ਤਾਂ ਦਿਲ ਵਿਚ ਇਹ ਫੁਰਨਾ ਫੁਰਿਆ ਕਿ ਇਨ੍ਹਾਂ ਦੀ ਦਾਸੀ ਜੇਕਰ ਮੇਰੀ ਸੁਪੁੱਤਰੀ ਜੀਤੋ (ਜੀ)

---

੧ ਜੋ ਦੇਵਤਿਆਂ ਨਿਮਿਤ ਪਿੰਡ ਦਿਤਾ ਜਾਵੇ ॥ ੨ ਜੋ ਪਿਤਰਾਂ ਨਿਮਿਤ ਪਿੰਡ ਭਰਿਆ ਜਾਂਦਾ ਹੈ ।

ਹੋਵੇ ਤਾਂ ਠੀਕ ਹੈ। ਇਸ ਗਲ ਦਾ ਵਿਚਾਰ ਆਪਣੀ ਸੁਪਤਨੀ ਸਭਰਾਈ ਜੀ ਨਾਲ ਕਰਕੇ ਦੋਹਾਂ ਨੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਪਾਸ ਬੇਨਤੀ ਕੀਤੀ ਕਿ ਆਪ ਆਪਣੇ ਸਾਹਿਬਜ਼ਾਦੇ ਵਾਸਤੇ ਸਾਡੀ ਸੁਪੁੱਤਰੀ ਦਾ ਸਾਕ ਪ੍ਰਵਾਨ ਕਰੋ। ਸਤਿਗੁਰੂ ਜੀ ਨੇ ਉਨ੍ਹਾਂ ਦਾ ਪ੍ਰੇਮਾ ਭਾਵ ਦੇਖ ਕੇ ਬੇਨਤੀ ਪ੍ਰਵਾਨ ਕਰ ਲਈ ਜੋ ਉਸੇ ਵਕਤ ਦੀਵਾਨ ਵਿੱਚ ਹੀ ਕੁੜਮਾਈ (ਸਗਾਈ) ਦਾ ਅਰਦਾਸਾ ਸੋਧਿਆ ਗਿਆ । ਏਹ ਨਾਤਾ ਕਰਕੇ ਖੁਸ਼ੀ ਨਾਲ ਹਰਜਸ ਜੀ ਮੁੜ ਸੰਗਤਾਂ ਨਾਲ ਲਾਹੌਰ ਵਾਪਸ ਆਏ।

ਫਿਰ ਵਿਆਹ (ਆਨੰਦ) ਦਾ ਦਿਨ ੧੫ ਜੇਠ ੧੭੩੦ ਬਿ: ਰੱਖ ਕੇ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਬੇਨਤੀ ਕੀਤੀ ਕਿ ਆਪ ਵਿਆਹੁਣ ਲਈ ਲਾਹੌਰ ਆਵੋ। ਇਸ ਤੋਂ ਗੁਰੂ ਜੀ ਨੇ ਨਾਂਹ ਕਰ ਦਿਤੀ ਅਤੇ ਆਖਿਆ ਅਸੀ ਤੁਹਾਨੂੰ ਨਵਾਂ ਲਾਹੌਰ ਰੱਚ ਦਿੰਦੇ ਹਾਂ ਵਿਆਹ ਇਥੇ ਹੋਵੇਗਾ, ਸੁ ਹਰਜਸ ਜੀ ਨੇ ਹੁਕਮ ਮੰਨ ਲਿਆ ਅਤੇ ਸਤਿਗੁਰੂ ਜੀ ਨੇ ਅਨੰਦ ਪੁਰ ਸਾਹਿਬ ਜੀ ਦੇ ਲਾਗੇ ਪਰਬਤ ਧਾਰਾ ਦੇ ਵਿਚ ਗੁਰੂ ਕਾ ਲਾਹੌਰ ਰੱਚ ਦਿਤਾ ਅਤੇ ਲਾਹੌਰ ਤੋਂ ਹਰਜਸ ਆਦਿਕ ਇਥੇ ਆ ਵਸੇ। ਸੁ ੧੫ ਜੇਠ ੧੭੩੦ ਬਿ: ਨੂੰ ਗੁਰੂ ਕੇ ਲਾਹੌਰ ਵਿਖੇ ਸਾਹਿਬ ਸ੍ਰੀ ਦਸਮੇਸ਼ ਜੀ ਦਾ ਗੁਰਮਤਿ ਆਨੰਦ ਵਿਆਹ ਪ੍ਰੇਮੀਆਂ ਦੀ ਸਿੱਕ ਅਨੁਸਾਰ ਹੋਇਆ । ਇਸ ਵਿਆਹ ਨੂੰ ਵੇਖਕੇ ਪਹਾੜੀ ੨੨ ਧਾਰਾਂ ਦੇ ਹਿੰਦੂ ਰਾਜਿਆਂ ਨੇ ਬਾਦਸ਼ਾਹ ਅਕਬਰ ਨੂੰ ਦਿੱਲੀ ਵਿਚ ਸ਼ਕੈਤਾਂ ਭੇਜੀਆਂ ਕਿ ਇਕ ਨਵਾਂ ਮਤਿ ਤੁਰਿਆ ਹੈ ਜੋ ਹਿੰਦੂ ਮਰਯਾਦਾ ਨੂੰ ਛਡ ਆਪਣੇ ਨਵੇਂ ਮਤਿ ਅਨੁਸਾਰ ਸੰਸਕਾਰ ਕਰਦੇ ਹਨ, ਇਸ ਨੂੰ ਸ਼ਾਹੀ ਹੁਕਮ ਨਾਲ ਰੋਕਣਾ ਚਾਹੀਦਾ ਹੈ, ਇਸ ਸ਼ਕਾਇਤ ਪੁਰ ਬਾਦਸ਼ਾਹ ਅਕਬਰ ਨੇ ਕੋਈ ਨੋਟਸ ਨਾ ਲਿਆ, ਕਿਉਂ ਜੋ ਆਪ ਗੁਰੂ ਨਾਨਕ ਜੀ ਦੀ ਗੱਦੀ ਨੂੰ ਚੰਗੀ ਤਰ੍ਹਾਂ ਨਾਲ ਜਾਣਦੇ ਸਨ।

(ਸਿੱਖ ਇਤਿਹਾਸ ਭਾਈ ਵੀਰ ਸਿੰਘ ਜੀ

(ਅ) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸੁਆਮੀ ਨੇ ਆਪ ਇਕ ਸਿੱਖ ਦੀ ਕੰਨਿਆਂ ਨਾਲ ਭਾਈ ਕਾਹਨ ਸਿੰਘ ਦਾ ਆਨੰਦ ਕਾਰਜ ਕਰਾਇਆ (ਸੂ: ਪ੍ਰ: ਰਾਸ ੩ ਅੰਸੂ ੩੯ )

( ੲ ) ਸ੍ਰੀ ਮੁਖਵਾਕ—ਸਬਦ—

ਅਨੰਦ ਬਿਨਾਂ ਜੋ ਭੋਗੇ ਨਾਰ।
ਜਮ ਪੁਰ ਬੱਧੇ ਹੋਇ ਖੁਆਰ।
ਬਿਨ ਅਨੰਦ ਬਿਭਚਾਰ ਸਮਾਨੇ।
ਕਰ ਅਨੰਦ ਨਿਜ ਨਾਰ ਪਛਾਨੇ।

(ਰਹਿਤ ਨਾਮਾ ਭਾਈ ਨੰਦ ਲਾਲ ਜੀ

ਪੁਨਾ:— ਗੁਰੂ ਕਾ ਸਿਖ ਅਨੰਦ ਬਿਨਾ ਵਿਆਹ ਨਾ ਕਰੇ ॥

(੪) ਬਾਸੀਆਂ ਵਾਲੇ ਸਿੱਖਾਂ ਵਲੋਂ ਬਾਜਬੁਲ ਨਾਮੇ ਅਰਦਾਸਾਂ ਸ੍ਰੀ ਦਸਮੇਸ਼ ਜੀ ਦੇ ਪੇਸ਼ ਹੋਈਆਂ ਜਿਨ੍ਹਾਂ ਵਿਚੋਂ ੧੦ ਅਰਦਾਸਾਂ ਦਾ ਇਥੇ ਜ਼ਿਕਰ ਕੀਤਾ ਜਾਂਦਾ ਹੈ:—

ਅਰਦਾਸ ਸਿੱਖਾਂ ਵਲੋਂ—

( ੧ ) ਵਿਆਹ ਦੇ ਸਮੇਂ ਅਸੀ ਵੇਦ ਪਾਠੀਆਂ ਬ੍ਰਾਹਮਣਾਂ ਨੂੰ ਬੁਲਾਇਕੇ ਵਿਆਹ ਦੀਆਂ ਕਾਂਡੀਆਂ ਪੜ੍ਹਾਇਕੇ ਵਿਆਹ ਕਰਦੇ ਸਾਂ ਤੇ ਹੁਣ ਸਿੱਖ ਕਹਿੰਦੇ ਹਨ ਤੁਸੀ ਅਨੰਦ ਪੜ੍ਹਾਕੇ ਵਿਆਹ ਕਰੋ, ਬ੍ਰਾਹਮਣਾਂ ਨੂੰ ਨਾ ਬੁਲਾਵਹੁ, ਸਚੇ ਪਾਤਿਸਾਹ ਜਿਵੇਂ ਅਮਰ ਹੋਵੇ।

ਸ੍ਰੀ ਗੁਰੂ ਜੀ ਦਾ ਖਾਸ ਦਸਖਤੀ ਹੁਕਮ ਹੋਇਆ—
ਵਿਆਹ ਆਨੰਦ ਪੜ੍ਹਾਕੇ ਗੁਰਮਤਿ ਅਨੁਸਾਰ ਕਰੋ—
ਅਰਦਾਸ ੧੦ ਵੀਂ ਸਿੱਖਾਂ ਵਲੋਂ:—

ਜੀ ਸਚੇ ਪਾਤਿਸਾਹੁ, ਅਗੇ ਜੋ ਕੋਈ ਹੁਕਮ ਸਤਿ ਹੁੰਦਾ ਸੀ ਦੇਹ ਤਿਆਗਦਾ ਸੀ ਅਸੀ ਪੰਡਿਤ ਨੂੰ ਬੁਲਵਾਇਕੇ ਗਰੜ ਪੁਰਾਣ ਵਚਵਾਂਦੇ ਸਾਂ ਤੇ ਦਸ ਗਾਤ੍ਰਾਂ ਕਰਵਾਂਦੇ ਸਾਂ ਤੇ ਹੁਣ ਪੰਡਿਤ ਨਹੀਂ ਆਂਵਦੇ ਹਨ ਕਹਿੰਦੇ ਹਨ—ਧਾਗਾ ਤੇ ਲੰਗੋਟੀ ਰਖੋ, ਜੋ ਗਰੜ ਪੁਰਾਣ ਦੇ ਵਿਚ ਦਸੇ ਗਾਤ੍ਰੀ ਆਦਿਕ ਲਿਖਿਆ

ਹੈ ਸੋ ਕਰੋ ਤਾਂ ਅਸੀਂ ਆਵਨੇ ਹਾਂ, ਜਿਵੇਂ ਹੁਕਮ ਹੋਵੇ ਤਿਵੇਂ ਕੀਚੇ।

ਗੁਰੂ ਜੀ ਦਾ ਖਾਸ ਦਸਖਤੀ ਹੁਕਮ:–

ਭਾਈ ਤੁਸਾਂ ਸਿਦਕ ਤੇ ਤਕੜੇ ਰਹਿਣਾ, ਗ੍ਰੰਥ ਜੀ ਦਾ ਭੋਗ ਪਵਾਵਣਾ ਤੇ ਪੰਜਵੇਂ ਪਾਤਿਸ਼ਾਹ ਦੇ ਸਹਿਸਕ੍ਰਿਤੀ ਸਲੋਕਾਂ ਦੀ ਕਥਾ ਸਿੱਖਾਂ ਥੀਂ ਸੁਣਨੀ, ਮਾਰੂ ਦਾ ਪਹਿਲਾ ਸੋਹਲਾ ਸੁਣਨਾ ਅਤੇ ਓਸ ਦਿਨ ਕੜਾਹ ਪ੍ਰਸਾਦ ਕਰਕੇ ਉਸਦੇ ਨਿਮਿਤ ਸਿੱਖਾਂ ਨੂੰ ਪ੍ਰਸਾਦ ਛਕਾਉਣਾ। ਬਸਤ੍ਰ ਉਸਦੇ ਨਿਮਿਤ ਦੇਣੇ, ਪ੍ਰਾਣੀ ਦਾ ਸਿਖਾਂ ਦੇ ਵਿਚ ਨਿਵਾਸ ਹੋਵੇਗਾ ਤੇ ਤੁਹਾਨੂੰ ਭੀ ਗਿਆਨ ਪ੍ਰਾਪਤਿ ਹੋਵੇਗਾ।

ਸਿਦਕ ਤੇ ਨਾਮ ਜਿਹਾ ਹੋਰ ਪਦਾਰਥ ਕੋਈ ਚੀਜ਼ ਨਹੀਂ, ਵਾਹਿਗੁਰੂ ਜਪਣਾ ਤੇ ਵੰਡ ਖਾਣਾਂ। (ਖਾ: ਧ: ਸ਼ਾਸਤਰ

(ਹ) ਸ੍ਰੀ ਗੁਰੂ ਦਸਮੇਸ਼ ਜੀ ਦਾ ਜੋਤੀ ਜੋਤ ਸਮਾਉਣਾ:–

ਗੁਰੂ ਜੀ ਦਾ ਸਮਾਉਣਾ ਨੇੜੇ ਦੇਖ ਕੇ ਸਿੰਘਾਂ ਨੇ ਸਤਿਗੁਰੂ ਜੀ ਅਗੇ ਬੇਨਤੀ ਕੀਤੀ–

ਤ੍ਰਿਤੀਆ ਕੇ ਦਿਨ ਸਿੰਘੋਂ ਨੇ ਮਿਲ ਅਰਜ਼ ਗੁਜ਼ਾਰੀ।
ਹਮ ਜਾਨਿਆ ਤਨ ਤਜਨ ਕੀ ਤੁਮ ਕਰੋ ਤਿਆਰੀ।
ਸੰਗਤ ਕੋ ਲੜ ਕੌਨ ਕੇ ਲਾ ਚਲੇ ਗੁਸਾਈਂ।
ਬਿਨੈ ਦੀਨਤਾ ਸੁਨ ਗੁਰੂ ਇਮ ਗਿਰਾ ਅਲਾਈ।
ਅਬ ਹਮ ਸੋ ਗੁਰ ਥਾਪ ਹੈਂ ਜੋ ਸੁੱਧ ਉਦਾਰੀ।
ਅਜਰ ਅਮਰ ਆਖੰਡ ਰਹਿ ਸਦ ਪਰ ਉਪਕਾਰੀ।
ਭੇਦ ਪਖ ਬਿਨ ਸਰਬ ਕੋ ਬਾਂਛਤ ਫਲ ਦੇਹੈ।
ਇਮ ਕਹਿ ਗੁਰੂ ਗ੍ਰੰਥ ਕਾ ਪ੍ਰਕਾਸ਼ ਕਰੈ ਹੈ।
ਪੈਸੇ ਪਾਂਚ ਨਲੇਰ ਲੈ ਤਿਸ ਅਗਰ ਟਿਕਾਯੋ।
ਕਰ ਪ੍ਰਕਰਮਾਂ ਗੁਰੂ ਜੀ ਨਿਜ ਮਾਥ ਝੁਕਾਯੋ।
ਗੁਰੂ ਗ੍ਰੰਥ ਕੋ ਗੁਰ ਥਪਿਓ ਕੁਨਕਾ ਬਟਵਾਯੋ।
ਸ੍ਰੀ ਮੁਖ ਤੇ ਸਭ ਸਿੱਖਨ ਕੋ ਇਮ ਹੁਕਮ ਸੁਨਾਯੋ।

ਸ੍ਰੀ ਮੁਖ ਵਾਕ–

ਆਗਿਆ ਭਈ ਅਕਾਲ ਕੀ ਤਬੈ ਚਲਾਯੋ ਪੰਥ।

ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ।
ਗੁਰੂ ਗ੍ਰੰਥ ਕੋ ਮਾਨੀਯੋ ਪ੍ਰਗਟ ਗੁਰਾਂ ਕੀ ਦੇਹ।
ਜੋ ਪ੍ਰਭ ਕੋ ਮਿਲਯੋ ਚਹੇ ਖੋਜ ਸਬਦ ਮੈ ਲੇਹ।
ਸਭ ਗੁਰੂ ਪ੍ਰਗਟ ਭਏ ਪੂਰਨ ਹਰਿ ਅਵਤਾਰ।
ਜਗ ਮਗ ਜੋਤਿ ਬਿਰਾਜ ਹੀ ਸ੍ਰੀ ਗੁਰੂਗ੍ਰੰਥ ਮਝਾਰ।
ਜੋ ਦਰਸਯੋ ਚਹਿ ਗੁਰੂ ਕੋ, ਸੋ ਦਰਸੈ ਗੁਰੂ ਗ੍ਰੰਥ।
ਪਢੇ ਸੁਨੈ ਸ੍ਵਾਰਥ ਲਹੈ ,ਪਰਮਾਰਥ ਕੋ ਪੰਥ।
ਵਾਹਿਗੁਰੂ ਗੁਰ ਗ੍ਰੰਥ ਜੀ ਉਭੈ ਜਹਾਜ਼ ਉਦਾਰ।
ਜੋ ਸਰਧਾ ਧਰ ਸੇਵ ਹੈ ਸੋ ਉਤਰੈ ਭਵ ਪਾਰ।੧੧।

ਕਾਤਕ ਸੁਦੀ ਪੰਚਮੀ ਕੇ ਦਿਨ[੧]।
ਕਰ ਇਸਨਾਨ ਸੁ ਕੇਸ ਤਾਹਿ ਛਿਨ।
ਸ਼ਸਤ੍ਰ ਬਸਤ੍ਰ ਸਾਰੇ ਪਹਿਰੇ।
ਕਮਰਕਸਾ ਗੁਰ ਕੀਨ ਤਿਆਰੇ।
ਦਾਨ ਦਯੋ ਕੁਣਕਾ ਬਟਵਾਯੋ।
ਅਸ੍ਵ ਕੁਮੈਤ ਤਿਆਰ ਕਰਵਾਯੋ।
ਚੰਦਨ ਕੀ ਬਡ ਚਿਤਾ ਚਿਨਾਈ।
ਚੌਫੇਰੇ ਕਨਾਤ ਤਨਾਈ।
ਦਯਾ ਸਿੰਘ ਪ੍ਰਤਿ ਕਹਯੋ ਉਚਰ ਹੈ।
ਹਮ ਪ੍ਰਵੇਸ ਜਬ ਇਸ ਮੈ ਕਰਹੈ।
ਬਾਹਿਰ ਕਨਾਤੋਂ ਦੂਰ ਰਹਾਯੋ।
ਮਮ ਦਿਸ ਝਾਤ ਨ ਕੋਈ ਪਾਯੋ।
ਫੋਲਯੋ ਹਮਰਾ ਨਾਹਿ ਅੰਗੀਠਾ।
ਨਾਹਿੰ ਸਮਾਧ ਬਨਈਓ ਨੀਠਾ।
ਜੋ ਸਮਾਧ ਹਮਰੀ ਬਨਵੈਹੈ॥
ਜਗ ਮੈ ਤਿਸ ਸਰਬੰਸ ਨਸੈਹੈ।
ਬੀਚ ਅਕਾਸ ਕੁਲਾਹਲ ਹੋਵਾ।

---

[੧] ਸੰਮਤ ੧੭੬੫ ਬ੍ਰਿ:।

ਚਮਤਕਾਰ ਨਰ ਨਾਰਿਨ ਜੇਵਾ੧।
ਜ਼ਾਨਯੋ ਸਭਨੇ ਆਏ ਦੇਵ।
ਲੈਣ ਹੇਤ ਸਤਿਗੁਰੈ ਅਭੇਵ।
ਤਬ ਲੌ ਇਤ ਤੇ ਉਠੇ ਗੁਸਾਂਈ।
ਚਲੇ ਚਿਤਾ ਦਿਸ ਅਤਿ ਮੁਦ ਥਾਈ।
ਮਿਲ ਸਿੱਖਨ ਤਬ ਸਬਦ ਉਠਾਯੋ।
ਓੜਕ ਨਿਭੀ ਪ੍ਰੀਤ ਇਹੁ ਗਾਯੋ। ੧੨।

ਦੋਹਿਰਾ–ਖੜੇ ਹੋਇ ਗੁਰੂ ਚਿਤਾ ਪੁਰ, ਊਚੀ ਧੁਨਿ ਗੁਰ ਦੇਵ।
ਫ਼ਤਹਿ ਬੁਲਾਈ ਪੰਥ ਕੋ; ਅੰਤ ਸਮੇ ਫਿਰ ਏਵ। ੧੩।
ਤਬ ਜੋਗ ਅਗਨ ਨਿਕਾਲ ਸਤਿਗੁਰ ਚਿਤਾ ਚੰਦਨ ਕੀ ਦਹੀ।
ਤਨ ਥੂਲ ਨਿਜ ਨਿਰਬਾਨ ਕੀਨੋ ਸਮ ੨ਬਘੂਰੇ ਕੇ ਸਹੀ।
ਜਯੋ ਲਹਿਰ ਜਲ ਕੀ ਹੋਇ ਜਲ ਅਰ ਕਿਰਣ ਸੂਰ ਮਿਲਾਇ ਹੈ!
ਨਿਜ ਜੋਤ ਜੋਤੀ ਸੈ ਮਿਲਾਈ ਤਯੋਂ ਗੁਰੂ ਮੁਦ ਬਾਇ ਹੈ।
ਪ੍ਰਕਾਸ ਅਧਿਕ ਅਕਾਸ ਮੈ ਧੁਨਿ ਭਰੀ ਅਨਹਦ ਨਾਦ ਕੀ।
ਸਭ ਸਿੱਧ ਸੁਰ ਨਰ ਮੁਨਿ ਅਏ ੩ਜਯੋਂ ਆਹਿ ਆਦਿ ਮਰਜਾਦਕੀ।
ਗਨ ਮਨੀ ਜਟਤ ਬਿਬਾਨ ੪ਰਾਕਾਪਤੀ ਕੇ ਸਮ ਸੋਹਿਤੇ।
ਅਸਵਾਰ ਕਰ ਤਿਸ ਪਰ ਗੁਰੇ, ਮਗ ਨਭ ਚਲੇ ਸਭ ੫ ਜੋਹਿਤੇ।੧.....
ਬੇ-ਆਬ ਮਛਰੀ ਸਮ ਸ਼ਿਤਾਬ ਅਜਾਬ ਸਿੱਖਨ ਨਿਹਾਰ ਕੈ।
ਬਹੁ ਧੀਰ ਦੀਨੇ ਦਯਾ ਸਿੰਘ ਉਪਦੇਸ ਨੀਕ ਉਚਾਰ ਕੈ।੨।.....
ਉਪਦੇਸ ਦੇ ਬਿਧਿ ਏਸ ਭਾਖਯੋ ਗੁਰੂ ਸਦ ਅੰਗ ਸੰਗ ਹੈ।
ਤੁਮ ਬਚਨ ਸਤਿਗੁਰੁ ਕੇ ਕਮਾਵੋ ਸੁਖ ਪਾਵੋ ਚੰਗ ਹੈ।
ਸਿੱਖ ਧਾਰ ਧੀਰਜ ਗ੍ਰੰਥ ਜੀ ਕਾ ਪਾਠ ਕਰਨੇ ਹੈਂ ਲਗੇ।
ਕੁਛ ਗੁਰੁ ਅੰਗੀਠੇ ਕੇ ਚੁਫੇਰੇ ਪਢੈਂ ਬਾਣੀ ਨਿਸ ੬ ਜਗੇ।

---

੧ ਨਰ ਤੇ ਇਸਤ੍ਰੀਆਂ ਨੇ ਵੇਖਿਆ ॥ ੨ ਵਾ ਵਰੋਲਾ ॥
੩ ਆਦਿ ਸਤਿਗੁਰੂ ਦੀ ਤਰ੍ਹਾਂ।
੪ ਚੰਦ੍ਰਮਾਂ ਵਤ ਪ੍ਰਕਾਸ਼ ਹੈ ॥ ੫ ਦੇਖਦਿਆਂ ॥
੬ ਦਿਨ ਰਾਤਿ ਜਾਗਦੇ ਰਹਿੰਦੇ ਹਨ।

ਬਿਨ ਸਿਦਕ ਜੋ ਥੇ ਬੀਚ ਮੈ ਉਨ ਥਾਪ ਕੇ ਮਨ ਏਹੁ ਹੈਂ।
ਨਹਿ ਮਿਲੈ ਅਸਥੀ ਇਹਾਂ ਸੈ, ਜੇ ਗਏ ਗੁਰੂ ਸਣ ਦੇਹ ਹੈਂ।
ਇਹ ਸੋਚ ਫੋਲਯੋ ਤਿਨ ਅੰਗੀਠਾ ਕਰਦ ਲਘੁ ਇਕ ਪਾਈਆ।
ਨਹਿੰ ਅਸਥ ਮਿਲਯੋ ਸ਼ਸਤ੍ਰ ਕੋਊ, ਗੁਰੂ ਜੋ ਥੇ ਲਾਈਆ।
ਪਿਖ ਭਯੋ ਨਿਸਚਾ ਸਭੀ ਕੋ, ਸਣ ਦੇਹ ਗੁਰੂ ਕੇ ਜਾਣਕਾ।
ਫਿਰ ਕਰ ਦੁਸਹਰਾ ਭੋਗ ਪਾਯੋ, ਗੁਰੂ ਗ੍ਰੰਥ ਮਹਾਨ ਕਾ।
ਕਰ ਜਗਯ ਅਧਿਕ ਨਮਿਤ ਗੁਰੂ ਕੇ, ੧ਬਿੱਤ ਸਰਬ ਲੁਟਾਯੋ।
ਹਰਦਿਤ ਸਿੰਘ ਖਜ਼ਾਨਚੀ ਨੇ, ਕੁਛ ਨ ਪਾਸ ਰਖਾਯੋ।

(ਪੰਥ ਪ੍ਰਕਾਸ਼ ੪੦ ਧਃ

੧੦. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਸਕਾਰਾਂ ਸਬੰਧੀ ਹੁਕਮ:-

ਉਕਤ ਪ੍ਰਸੰਗ ਦਵਾਰਾ ਦਸਾਂ ਗੁਰੂਆਂ ਦੇ ਹੁਕਮ ਤਥਾ ਉਸ ਸਮੇ ਦੇ ਸਿੱਖਾਂ ਵਿਚ ਗੁਰਮਤਿ ਰੀਤੀ ਦੇ ਪ੍ਰਚਾਰ ਦੇ ਨਮੂਨੇ ਦਸੇ ਗਏ ਹਨ। ਦਸਾਂ ਪਾਤਿਸ਼ਾਹੀਆਂ ਦੇ ਸਮੇ ਤੋਂ ਉਪਰੰਤ ਵਰਤਮਾਨ ਅਤੇ ਭਵਿਖਤ ਸਮੇ ਲਈ ਦਸਾਂ ਗੁਰੂਆਂ ਦਾ ਹਿਰਦਾ ਰੂਪ ਸ੍ਰੀ ਗੁਰੂ ਗ੍ਰੰਥ ਜੀ ਸਾਹਿਬ ਹਨ. ਕਿਉਂਕਿ ਸ੍ਰੀ ਕਲਗੀਧਰ ਜੀ ਨੇ ਸਦਾ ਲਈ ਚੱਕ੍ਰਵਰਤੀ ਗੁਰਿਆਈ ਦੇ ਤਖਤ ਪੁਰ ਗੁਰੂ ਗ੍ਰੰਥ ਸਾਹਿਬ ਜੀ ਨੂੰ ਬਿਰਾਜਮਾਨ ਕੀਤਾ ਹੈ। ਗੁਰੂ ਗ੍ਰੰਥ ਸਾਹਿਬ ਜੀਦੀ ਤਾਬਿਆ ਸਦਾ ਲਈ ਗੁਰੂ ਖਾਲਸਾ ਜੀ ਨੂੰ ਰਹਿਣ ਦੀ ਆਗਿਆ ਬਖਸ਼ੀ ਹੈ, ਇਸ ਲਈ ਗੁਰਸਿੱਖਾਂ ਵਾਸਤੇ ਗੁਰੂ ਗ੍ਰੰਥ ਸਾਹਿਬ ਜੀ ਦਾ ਹੁਕਮ ਅਟਲ ਮੰਨਣਾ ਧਰਮ ਹੈ-ਸੁ ਦਸਾਂ ਗੁਰੂਆਂ ਦੇ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਭੀ ਹੁਕਮ ਗੁਰਰੀਤੀ ਕਰਨ ਦਾ ਹੈ ਜਿਹਾ ਕਿ- ਮਾਤਾ ਦੇ ਉਦਰ, ਜਨਮ, ਅੰਮ੍ਰਿਤ, ਕੁੜਮਾਈ, ਵਿਆਹ, ਅਤੇ ਅੰਤਸਮੇ, ਮੰਗਲ, ਛੰਤ, ਘੋੜੀਆਂ, ਲਾਵਾਂ, ਅਲਾਹੁਣੀਆਂ ਆਦਿਕ ਸੰਸਕਾਰਾਂ ਪੁਰ ਅਡ ਅਡ ਹੁਕਮ ਰੂਪੀ ਸਬਦ ਆਪ ਜੀ ਨੂੰ ਮਿਲਣ ਗੇ ਜੋ ਆਪ ਨੂੰ ਗੁਰ ਮਰਯਾਦਾ ਕਰਨ ਦੀ ਮੰਗ ਕਰਦੇ ਹਨ।

---

੧ਸਾਡਾ ਧਨ।

# ਸਿੱਖ, ਹਿੰਦੂ ਨਹੀਂ (ਹਿੰਦੂ ਤੇ ਮੁਸਲਮਾਨਾ ਤੋਂ ਖਾਲਸਾ ਨਿਆਰਾ ਹੈ)।

ਕਈ ਹਿੰਦੂ ਭਰਾ ਭੋਲੇ ਭਾਲੇ ਸਿਖਾਂ ਨੂੰ ਇਹ ਧੋਖਾ ਦੇਣ ਦੀ ਬੜੀ ਕੋਸ਼ਸ਼ ਕਰਦੇ ਹਨ ਕਿ ਦੇਖੋ ਜੀ ਸਿੱਖਾਂ ਦੇ ਮੋਢੀ (ਦਸ ਗੁਰੂ) ਸਿੱਖ ਪੰਥ ਨੂੰ ਪੈਦਾ ਕਰਨ ਵਾਲੇ ਹਿੰਦੂ ਸਨ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈਕੇ ੧੦ ਗੁਰੂ ਹਿੰਦੂ ਅਖਵਾਉਂਦੇ ਰਹੇ ਅਤੇ ਓਨ੍ਹਾਂ ਸਾਰੀਆਂ ਰਸਮਾਂ (ਸੰਸਕਾਰ) ਹਿੰਦੂ ਮਤ ਅਨੁਸਾਰ ਹੀ ਕੀਤੀਆਂ ਤੇ ਕਰਾਈਆਂ. ਅਜ ਸਿੱਖ ਆਪਣੇ ਆਪ ਨੂੰ ਹਿੰਦੂਆਂ ਤੋਂ ਵਖਰਾ ਆਖਣ ਲਗ ਪਏ ਹਨ, ਸੁ ਉਕਤ ਹਿੰਦੂ ਸਜਨਾਂ ਨੂੰ ਦਸਣ ਲਈ ਅਤੇ ਗੁਰ-ਸਿੱਖਾਂ ਨੂੰ ਇਸ ਟਪਲੇ ਤੋਂ ਬਚਾਣ ਲਈ ਸਤਿਗੁਰੂ ਜੀ ਦਾ ਹੁਕਮ ਅਤੇ ਸਿੱਖ ਇਤਿਹਾਸਕਾਰਾਂ ਦੀ ਰਾਇ ਅਨੁਸਾਰ ਇਥੇ ਇਹ ਦਸਿਆ ਜਾਂਦਾ ਹੈ ਕਿ ਸਿੱਖ ਹਿੰਦੂ ਨਹੀ-ਜਿਹਾ ਕਿ ਸ੍ਰੀ ਮੁਖ ਵਾਕ ਹੈ-

੧. ਹਿੰਦੂ ਮੂਲੇ ਭੂਲੇ ਅਖੁਟੀ ਜਾਂਹੀ॥ ਨਾਰਦ ਕਹਿਆ ਸਿ ਪੂਜ ਕਰਾਹੀਂ। [ਵਾਰ ਬਿਹਾਗੜਾ ਮ: ੩

੨. ਨਾ ਹਮ ਹਿੰਦੂ ਨ ਮੁਸਲਮਾਨ। ਭੈਰਉ ਕਬੀਰ ਜੀ

੩. ਹਮਰਾ ਝਗਰਾ ਰਹਾ ਨ ਕੋਊ॥
ਪੰਡਿਤ ਮੁਲਾ ਛਾਡੇ ਦੋਊ॥
ਪੰਡਿਤ ਮੁਲਾ ਜੋ ਲਿਖ ਦੀਆ।੧
ਛਾਡ ਚਲੇ ਹਮ ਕਛੂ ਨ ਲੀਆ। ਭੈਰਉ ਕਬੀਰ ਜੀ

੪. ਹਿੰਦੂ ੨ਅੰਨਾ ਤੁਰਕੂ ੩ਕਾਣਾ। ਦੁਹਾ ਤੇ

---

੧ ਭਾਵ ਜੋ ਹਿੰਦੂ ਮੁਸਲਮਾਨ ਮਤਿ ਦੀਆਂ ਰਸਮਾਂ ਸਨ ਓਹ ਸਭ ਛਡਿ ਦਿਤੀਆਂ ਹਨ।

੨ ਹਿੰਦੂ ਇਕ ਅਕਾਲ ਨੂੰ ਛਡਿ ਹੋਰ ਬੁਤ ਪ੍ਰਸਤੀ ਕਰਦੇ ਹਨ ਇਸ ਲਈ ਅੰਨ੍ਹੇ (ਅਗਿਆਨੀ) ਹਨ।

੩ ਮੁਸਲਮਾਨ ਰਬ ਤੇ ਰਸੂਲ ਦੋਹਾਂ ਨੂੰ ਮੰਨਦੇ ਹਨ ਇਸ ਲਈ ਨੀਮ ਗਿਆਨੀ ਹਨ।

ਗਿਆਨੀ ਸਿਆਣਾ। ਹਿੰਦੂ ਪੂਜੇ ਦੇਹੁਰਾ ਮੁਸਲਮਾਨ ਮਸੀਤ।
ਨਾਮੇ ਸੋਈ ਸੇਵਿਆ ਜਹਿ ਦੇਹੁਰਾ ਨ ਮਸੀਤ।

(ਗੋਂਡ ਨਾਮ ਦੇਵ ਜੀ)

੫. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਆਪ ਸ੍ਰੀ ਮੁਖ ਵਾਕ ਫੁਰਮਾਉਂਦੇ ਹਨ—

ਹਮ ਇਹ ਕਾਜ ਜਗਤ ਮੋ ਆਏ।
ਧਰਮ ਹੇਤ ਗੁਰ ਦੇਵ ਪਠਾਏ।.....
ਇਕ ਤਸਬੀ ਇਕ ਮਾਲਾ ਧਰਹੀ।
ਏਕ ਪੁਰਾਨ ਕੁਰਾਨ ਉਚਰਹੀ।
ਏ ਦੋਊ ਮੋਹ ਬਾਦ ਮੋ ਪਚੇ।
ਇਨ ਤੇ ਨਾਥ ਨਿਰਾਲੇ ਬਚੇ।

(ਬਿਚਿਤ੍ਰ ਨਾਟਕ ਅਧਯਾਯ ੬)

੬. ਸ੍ਰੀ ਮਾਨ ਪੰਥ ਰਤਨ ਪ੍ਰਸਿੱਧ ਇਤਿਹਾਸਕਾਰ ਭਾਈ ਸਾਹਿਬ ਸੰਤੋਖ ਸਿੰਘ ਜੀ ਲਿਖਦੇ ਹਨ—

ਵਾਹਿਗੁਰੂ ਜੀਕਾ ਭਯੋ ਖਾਲਸਾ ਸੁ ਨੀਕਾ ਅਤਿ,
ਵਾਹਿਗੁਰੂ ਜੀ ਕੀ ਮਿਲ ਫ਼ਤਹਿ ਸੁ ਬੁਲਾਈ ਹੈ।
ਪੀਰ ਪਾਤਿਸ਼ਾਹ ਕਰਾਮਾਤੀ ਜੇ ਅਪਰ ਪੰਥ,
ਹਿੰਦੂ ਕੇ ਤੁਰਕ ਹੂੰ ਕੀ ਕਾਣ ਕੋ ਮਿਟਾਈ ਹੈ।
ਤੀਸਰਾ ਮਜ਼ਬ ਜਗ ਦੇਖਕੈ ਅਜਬ ਮਹਾਂ,
ਬੈਰੀ ਕੋ ਗਜਬ ਪਰਯੋ ਛੀਨੈ ਠਕੁਰਾਈ ਹੈ।
ਧਰਮ ਸਥਾਪਬੇ ਕੋ ਪਾਪਨ ਕੇ ਖਾਪਬੇ ਕੋ,
ਗੁਰੂ ਜਾਪਬੇ ਕੋ ਨਈ ਗੇਤਿ ਯੋਂ ਚਲਾਈ ਹੈ।

(ਗੁ: ਪ੍ਰ: ਸੂਰਜ ਰੁਤ ੩ ਅਧਯਾਯ ੧੬)

੭, ਖਾਲਸਾ ਹਿੰਦੂ ਮੁਸਲਮਾਨ ਤੇ ਨਿਆਰਾ ਰਹੇ।
ਖਾਲਸਾ ਹਿੰਦੂ ਮੁਸਲਮਾਨ ਕੀ ਕਾਣ ਕੋ ਮੇਟੇ।

(ਰਹਿਤ ਨਾਮਾ)

੮. ਲੈ ਆਯਸ ਗੁਰ ਦੇਵ ਕੀ ਸ੍ਰੀ [1]ਖਾਲਸਾ ਮਹਾਰਾਜ।
ਪ੍ਰਗਟ ਕਰਯੋ ਜਗ ਖਾਲਸਾ ਹਿੰਦੂ ਤੁਰਕ ਸਿਰਤਾਜ।
ਝੂਠ ਪੰਥ [2] ਸਭ ਤਯਾਗਕੈ ਏਕ ਪੰਥ ਦ੍ਰਿੜ ਕੀਨ।
ਪਰਮ ਜੋਤਿ ਸ੍ਰੀ ਸਤਿਗੁਰੂ ਜਯੋਂ ਸ੍ਰੀ ਮੁਖ ਕਹਿਦੀਨ।
(ਗੁਰਬਿਲਾਸ ੧੦ ਗੁਰੂ)

੯. ਪੁਨ ਹਿੰਦੂ ਤੁਰਕਨ ਤੇ ਨਯਾਰਾ।
ਰਚੋ ਪੰਥ ਯਹਿ ਬਲੀ ਅਪਾਰਾ। (ਪੰਥ ਪ੍ਰਕਾਸ਼)

੧੦. ਪੂਰਬ ਹਿੰਦੂ ਤੁਰਕ ਹੈਂ ਦੋਇ।
ਅਬ ਤੇ ਤੀਨ ਜਾਨੀਏ ਹੋਇ। (ਗੁਃ ਪ੍ਰਃ ਸੂਃ)

ਜਿਸ ਵਕਤ ਨਾਦਰਸ਼ਾਹ ਈਰਾਨ ਤੋਂ ਆਣਕੇ ਦਿਲੀ ਮਥਰਾ ਆਦਿਕ ਸਾਰੇ ਦੇਸ ਲੁਟ ਪੁਟ ਕੇ ਮੁੜ ਲਾਹੌਰ ਵਾਪਸ ਆਇਆ ਉਸ ਵਕਤ ਸੂਬੇ ਖਾਨ ਬਹਾਦਰ ਤੋਂ ਪੁਛਣ ਲਗਾ ਕਿ ਇਹ ਸਿਖ ਜੋ ਮੇਰੀ ਫ਼ੌਜ ਨੂੰ ਰਸਤੇ ਵਿਚ ਲੁਟ ਲੈਂਦੇ ਹਨ ਇਨ੍ਹਾਂ ਦਾ ਦੇਸ ਟਿਕਾਣਾ ਆਦਿਕ ਦਸ, ਮੈਂ ਇਹਨਾਂ ਨੂੰ ਮਾਰ ਕੇ ਮੁਕਾ ਦੇਵਾਂ। ਤਾਂ ਖ਼ਾਨ ਬਹਾਦਰ ਨੇ ਇਸਤਰ੍ਹਾਂ ਦਸਿਆ [3]।

ਹਿੰਦੂ ਤੁਰਕਨ ਤੇ ਹੈ ਨਿਆਰਾ।
ਫਿਰਕਾ ਇਨਕਾ ਅਪਰ ਅਪਾਰਾ।
ਬਯਾਹ ਨਕਾਹ ਨ ਏਹ ਕਰੈ ਹੈਂ।
ਭੁਗਤ ਅਨੰਦ 'ਅਨੰਦ' ਪੜ੍ਹੈ ਹੈਂ।
ਸਿੰਘ ਸਿੰਘਣੀ ਜੋ ਮਰ ਜੈਹੈਂ।
ਬਾਂਟਤ ਹਲਵਾ ਤੁਰਤ ਬਨੈ ਹੈਂ।
ਕਿਰਿਆ ਕਰਮ ਕਰਾਵਤ ਨਾਹੀ।

---

੧ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ।

੨ ਜੋ ਆਪਣੇ ਮਨ ਘੜਤ ਅਸੂਲ ਪੁਰ ਚਲਦੇ ਹਨ ਇਨ੍ਹਾਂ ਨੂੰ ਛਡਕੇ ਇਕ ਰੱਬ ਨੂੰ ਮੰਨਣ ਵਾਲਾ ਖਾਲਸਾ ਪੰਥ ਪ੍ਰਗਟ ਕੀਤਾ ਹੈ।

੩ ਸਿਖ ਦਾ ਹਿੰਦੂ ਮੁਸਲਮਾਨ ਤੋਂ ਅੱਡ ਹੋਣਾ ਇਕ ਗੈਰ ਕੌਮ ਦਾ ਬੰਦਾ ਦਸ ਰਿਹਾ ਹੈ, ਹਿੰਦੂਆਂ ਨੂੰ ਧਿਆਨ ਨਾਲ ਪੜ੍ਹਨਾ ਚਾਹੀਦਾ ਹੈ।

ਹੱਡੀ ਪਾਵ਼ ਨ ਗੰਗਾ ਮਾਹੀ।
ਕਰਤ ਦੁਸਹਿਰਾ ਗ੍ਰੰਥ ਪੜ੍ਹਾਵਤ।
ਅਸਨ ਬਸਨ ਗ੍ਰੀਬਨ ਕੋ ਦਯਾਵਤ।
ਕੰਠੀ ਜੰਞੂ ਤਿਲਕ ਨ ਧਰਹੈਂ।.....
ਏਕ ਰੱਬ ਕੀ ਕਰਤ ਬੰਦਗੀ।
ਰਖਤ ਨ ਔਰਨ ਕੀ ਮੁਛੰਦਗੀ।
ਬੇਦ ਪੁਰਾਨ ਕਤੇਬ ਕੁਰਾਨ।
ਪੜ੍ਹਤ ਸੁਨਤ ਨਹਿ ਮਾਨਤ ਕਾਨ।
ਗੁਰੁ ਨਾਨਕ ਜੋ ਕਥੀ ਕਲਾਮ।
ਤਾਂ ਪਰ ਰਖਤ ਇਮਾਨ ਤਮਾਮ।
ਇਕ ਹੀ ਬਰਤਨ ਮੈ ਸਭ ਕਾਹੂ।
ਆਬ ਹਯਾਤ ਪਿਲਾਵਤ ਤਾਹੂ।
ਖਾਨਾ ਭੀ ਇਕਠੇ ਸਭ ਖੈਹੈਂ।
ਸਕੇ ਵੀਰ ਆਪਸਮੇ ਵੈ ਹੈਂ।
ਜਾਤਿ ਗੋਤ ਕੁਲ ਕ੍ਰਿਯਾ ਨਾਮ।.....
ਕਰਮ ਧਰਮ ਪਿਤ ਮਾਤਾ ਕਾਮ।
ਪਿਛਲੇ ਸੋ ਤਜ ਦੇਤ ਤਮਾਮ।
ਬਲਕਿ ਜੁ ਦੀਨ ਹਮਾਰੇ ਆਵੈ।
ਮੌਕਾ ਪਾ, ਫਿਰ ਇਨ ਮੈ ਜਾਵੈ।
ਤਿਸ ਕੋ ਭੀ ਇਹ ਸੁਧਾ ਛਕਾਇ।
ਲੇਤ ਮਜ਼੍ਹਬ ਮੇ ਤੁਰਤ ਮਿਲਾਇ।
ਤੱਤ ਖਾਲਸਾ ਗੁਰੁ ਕਾ ਜ਼ਾਹਰ।
ਕਹਿਤ ਚੁਰਾਸੀ ਤੇ ਹੈ ਬਾਹਰ।
ਹਿੰਦੂ ਅੰਨ੍ਹੇ ਤੁਰਕੂ ਕਾਨੇ।
ਸਿੰਘ ਗੁਰੂ ਕੇ ਸਭ ਤੋਂ ਸਯਾਨੇ।
ਮੁਸਲਮਾਨ ਹਿੰਦਨ ਤੈਂ ਨਿਆਰੀ।
ਰੀਤ ਇਨ੍ਹੋਂ ਮੇ ਹੈ ਭੁਲ ਸਾਰੀ।....,

ਪ੍ਰੇਤ ਪੀੜ ਗ੍ਰਹਿਪੀੜ ਨ ਮਾਨਤ।
ਮੜ੍ਹੀ ਮਸਾਣੀ ਕੋ ਨ ਪਛਾਨਤ।
ਗੰਗਾਦਿਕ ਤੀਰਥ ਨਹਿੰ ਜਾਵੈਂ।
ਸੂਤਕ ਪਾਤਕ ਨਾਹਿੰ ਮਨਾਵੈਂ।
ਜੰਞੂ ਤਿਲਕ ਨ ਛਾਪਾ ਧਾਰੈਂ।
ਸਰਾਂ ਹਿੰਦੂਆਂ ਕੀ ਨਹਿ ਪਾਰੈਂ।
ਬੋਦੀ ਧੋਤੀ ਤੁਲਸੀ ਮਾਲੈਂ।
ਹੋਮ ਸਰਾਧ ਨ ਖਯਾਹ ਸੰਭਾਲੈਂ।
ਮਾਨਤ ਹੈ ਨਿਜ ਮਜ਼੍ਹਬ ਚੰਗੇਰਾ।
ਹਿੰਦੂ ਕਹੈਂ ਤੋ ਖਿਝਤ ਵਧੇਰਾ।
ਰੀਤ ਹਿੰਦੂਆਂ ਵਾਰੀ ਜੇਤੀ।
ਤਜ ਰਾਖੀ ਇਨ ਸਭ ਬਿਧ ਤੇਤੀ।
ਬਨੇ ਰਹਿਤ ਸਭ ਸਕੇ ਬਰਾਦਰ।
ਇਕ ਕੋ ਦੂਸਰ ਦੇਵਤ ਆਦਰ।
ਹੈ ਇਨਮੇ ਇਤਫ਼ਾਕ ਮਹਾਨ।
ਸਿੱਖ ਸਿੱਖ ਪੈ ਵਾਰਤ ਪ੍ਰਾਨ।

੧੧. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਾਹਿਬ ਦਖਣ ਨੂੰ ਜਾਂਦੇ ਹੋਏ ਪੁਸਕਰ ਪਰ ਪਹੁੰਚੇ ਤਾਂ ਉਥੋਂ ਦੇ ਲੋਕਾਂ ਨੇ ਕਲਗੀ ਧਰ ਜੀ ਦਾ ਲਿਬਾਸ ਦੇਖ ਕੇ ਕਿਹਾ ਕਿ ਆਪ ਦਾ ਬਾਣਾ ਨਾ ਹਿੰਦੂਆਂ ਵਾਲਾ ਹੈ ਅਤੇ ਨਾ ਮੁਸਲਮਾਨਾਂ ਵਾਲਾ ! ਤਿਸ ਦੇ ਉੱਤਰ ਵਿਚ ਗੁਰੂ ਜੀ ਨੇ ਇਸਤਰ੍ਹਾਂ ਦਸਿਆ—

ਸੁਨ ਕਰ ਗੁਰ ਫੁਰਮਾਨ ਕੀਆ।
ਭਯੋ ਖਾਲਸਾ ਜਗ ਮਹਿ ਤੀਆ।
ਹਿੰਦੂ ਤੁਰਕਨ ਦੁਹ ਤੇ ਨਯਾਰੋ।
ਸ੍ਰੀ ਅਕਾਲ ਕਾ ਦਾਸ ਵਿਚਾਰੋ। (ਹਮ ਹਿੰਦੂ ਨਹੀਂ

੧੨, ਇਥੇ ਇਹ ਗਲ ਭੀ ਦਸ ਦੇਣੀ ਜ਼ਰੂਰੀ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਦਸ ਗੁਰੂਆਂ ਨੂੰ ਤੇ ਉਨ੍ਹਾਂ ਦੀ

ਸਬਦ ਰੂਪੀ ਦੇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਜੋ ਭੀ ਮੰਨਣ ਵਾਲੇ ਫਿਰਕੇ ਹਨ ਓਹ ਹਿੰਦੂ ਸ੍ਰੇਣੀ ਵਿਚ ਨਹੀਂ ਹਨ, ਓਹ ਖ਼ਾਲਸਾ ਪੰਥ ਦੇ ਅੰਗ ਹਨ, ੧੨ ਪੰਥ ਨਾਨਕ ਪੰਥੀਆਂ ਦੇ ਹਨ ਓਹ ਸਭ ਦੇ ਸਭ ਸਿੱਖ ਮਜ਼੍ਹਬ ਵਿਚ ਲਿਖੇ ਜਾਂਦੇ ਹਨ ਜਿਹਾ ਕਿ ਕਲਗੀਧਰ ਜੀ ਫੁਰਮਾਉਂਦੇ ਹਨ:–

ਸੁਖੀ ਵਸੇ ਮੋਰੋ ਪਰਿਵਾਰਾ,
ਸੇਵਕ ਸਿਖ ਸਭੈ ਕਰਤਾਰਾ। (ਚੌਪਈ ੧੦)

ਅਰਥਾਤ ਸੇਵਕ ਸਹਿਜ ਧਾਰੀ, ਸਿੱਖ ਅਮ੍ਰਿਤਧਾਰੀ, ਇਹ ਸਭ ਮੇਰਾ ਹੀ ਪ੍ਰਵਾਰ ਹੈ। ਇਸ ਤੋਂ ਸਾਬਤ ਹੈ ਕਿ ਸਹਿਜ-ਧਾਰੀ ਸਿੱਖ ਹਨ, ਹਿੰਦੂ ਨਹੀਂ।

੧੩. ਤੀਨ ਪ੍ਰਕਾਰ ਮਮ ਸਿੱਖ ਹੈਂ,
ਸਹਿਜੀ ਚਰਣੀ ਖੰਡ। (ਸੌ ਸਾਖੀ

ਸਹਿਜ ਧਾਰੀ ਗੁਰ ਸਿੱਖਾਂ ਦੇ ਕਾਰਨਾਮਿਆਂ ਤੋਂ ਸਾਬਤ ਹੈ ਕਿ ਓਹ ਹਿੰਦੂ ਰੀਤੀ ਨਹੀਂ ਕਰਦੇ, ਸਤਿਗੁਰੂ ਦੇ ਹੁਕਮ ਅਨੁਸਾਰ ਗੁਰ ਮਰਯਾਦਾ ਕਰਦੇ ਹਨ ਜਿਹਾ ਕਿ ਸ੍ਰੀ ਗੁਰੂ ਅਮਰ ਦਾਸ ਜੀ ਦੇ ਸਮੇਂ ਹਿੰਦੂਆਂ ਨੇ ਬਾਦਸ਼ਾਹ ਅਕਬਰ ਪਾਸ ਸ਼ਕੈਤ ਕੀਤੀ ਕਿ ਗੋਇੰਦ ਵਾਲ ਵਿੱਚ ਇਕ ਅਮਰ ਦਾਸ ਗੁਰੂ ਹੈ ਜਿਸਨੇ ਜਾਤੀ ਵਰਨ ਅਤੇ ਵੇਦ ਮਰਯਾਦਾ ਤਿਆਗ ਕੇ ਆਪਣਾ ਨਵਾਂ ਹੀ ਫ਼ਿਰਕਾ ਕੈਮ ਕਰ ਲਿਆ ਹੈ, ਜਿਸਦਾ ਸਿੱਖ ਇਤਿਹਾਸ ਵਿਚ ਇਸਤਰ੍ਹਾਂ ਹਾਲ ਆਉਂਦਾ ਹੈ:–

ਪੰਥ ਨਵੀਨ ਪ੍ਰਕਾਸਨ ਕਰਯੋ।
ਭੇਦ ਵਰਨ ਜਾਤੀ ਪਰਹਰਯੋ।
ਚਤਰ ਵਰਨ ਇਕ ਦੇਗ ਅਹਾਰਾ।
ਇਕ ਸਮ ਸੇਵਹਿੰ ਧਰਉਰ ਪਯਾਰਾ।
ਸੂਠ ਖਤ੍ਰੀ ਦ੍ਵਿਜ ਗਨ ਅਗਿਆਨੀ।
ਪ੍ਰਰਮ ਅਭ੍ਰਗਤ ਜਾਤ੍ਰਿ ਅਭਿਮਾਨੀ।

ਇਕ ਦਿਨ ਮਿਲ ਸਭ ਮਸਲਤ ਕਰੀ ।
ਇਹੁ ਤੋ ਰੀਤਿ ਬੁਰੀ ਜਗ ਪਰੀ ।
ਅਬ ਦ੍ਵਿਜ ਕੋ ਨਹਿੰ ਮਾਨਹਿੰ ਕੋਇ ।
ਛੱਤ੍ਰੀ ਧਰਮ ਨਸ਼ਟ ਸਭ ਹੋਇ ।
ਚਤਰ ਵਰਨ ਕੋ ਇਕ ਮਤ ਕਰਯੋ ।
ਭ੍ਰਿਸ਼ਟ ਹੋਇ ਜਗ ਧਰਮ ਪ੍ਰਹਰਯੋ ।
ਇਕ ਥਲ ਭੋਜਨ ਸਭ ਕੋ ਖਈ ।
ਸ਼ੰਕਰ ਵਰਨ ਪ੍ਰਜਾ ਸਭ ਭਈ ।
ਦੇਵ ਪਿਤਰ ਕੀ ਮਨਤਾ ਛੋਰੀ ।
ਸਭ ਮਰਯਾਦ ਜਗਤ ਕੀ ਤੋਰੀ ।
ਇਮ ਮਸਲਤ ਕਰਕੇ ਦ੍ਵਿਜ ਸਾਰੇ ।
ਢਿਗ ਅਕਬਰ ਕੇ ਜਾਇ ਪੁਕਾਰੇ ।
ਗੋਇੰਦਵਾਲ ਅਮਰ ਗੁਰ ਹੋਵਾ ।
ਭੇਦ ਵਰਨ ਚਾਰੋਂ ਕਾ ਖੋਵਾ ।
ਰਾਮ ਗਾਯਤ੍ਰੀ ਮੰਤ੍ਰ ਨ ਜਾਪੈ ।
ਵਾਹਿਗੁਰੂ ਕੀ ਥਾਪਨ ਥਾਪੈ ।
ਸ੍ਰੁਤਿ ਸਿਮ੍ਰਿਤਿ ਕੇ ਰਾਹ ਨ ਚਾਲੇ,
ਮੋਨ ਕੋ ਮਤਿ ਕਰ ਭਏ ਨਿਰਾਲੇ ।

(ਸੂ: ਪ੍ਰ: ਰਾਸ ੧ ਅੰਸੂ ੪੩)

੧੪. ਸੰਨ ੧੯੩੧ ਦੀ ਮਰਦਮੁ ਸ਼ੁਮਾਰੀ (ਆਦਮ ਗਿਣਤੀ) ਦੇ ਕਮਿਸ਼ਨਰ ਨੇ ਆਦਮ ਗਿਣਤੀ ਕਰਨ ਵਾਲਿਆਂ ਨੂੰ ਹੇਠਾਂ ਲਿਖੀਆਂ ਹਦਾਇਤਾਂ ਕੀਤੀਆਂ ਹਨ:–

ਸਿੱਖਾਂ ਦੇ ਵਡੇ ਫਿਰਕੇ ਕੇਸਾਂ ਧਾਰੀ, ਸਹਿਜਧਾਰੀ ਤੇ ਮੋਨਾ ਹੋਣਗੇ । ਖਾਸ ਉਪਸਾਖਾਂ ਜਿਹਾ ਕਿ–ਹਜ਼ੂਰੀ, ਨਿਹੰਗ, ਸੁਲਤਾਨੀ, ਮਜ਼੍ਹਬ ਤੋਂ ਇਲਾਵਾ ਦਰਜ ਕਰਨੇ ਚਾਹੀਏ । ਇਸੇਤਰ੍ਹਾਂ ਛੋਟੀਆਂ ਸ਼ਾਖਾਂ ਜਿਹਾ ਕਿ ਉਦਾਸੀ, ਨਾਨਕ ਪੰਥੀ, ਨਿਰਮਲਾ,

ਜੋ ਬਿਆਨ ਕੀਤੀਆਂ ਜਾਨ ਮਜ਼ਬ (ਸਿੱਖ) ਦੇ ਨਾਲ ਦਰਜ ਕਰਨੀਆਂ ਚਾਹੀਏ।

ਭਾਵ—ਇਹ ਕਿ ਕੇਸ ਰਖਣ ਵਾਲਾ ਅਰ ਸਹਿਜ ਧਾਰੀ ਬਿਨਾਂ ਹੋਰ ਕਿਸੇ ਪੁਛ ਪੜਤਾਲ ਦੇ ਨਿਰੋਲ ਸਿੱਖ ਲਿਖਿਆ ਜਾਵੇ। ਇਸ ਨਾਲ ਕੇਸੀ ਅਰ ਸਹਿਜਧਾਰੀ ਜਾਂ ਮੋਨਾ ਸ਼ਬਦ ਨਹੀਂ ਲਿਖਣਾ ਚਾਹੀਦਾ!

ਹਜ਼ੂਰੀ, ਨਿਹੰਗ, ਸੁਲਤਾਨੀ, ਇਹ ਸਿੱਖ ਤਾਂ ਲਿਖੇ ਹੀ ਜਾਨ, ਸਾਥ ੨ ਹਜ਼ੂਰੀ ਹਜ਼ੂਰੀ, ਨਿਹੰਗ ਨਿਹੰਗ, ਸੁਲਤਾਨੀ ਸੁਲਤਾਨੀ ਵੀ ਲਿਖਿਆ ਜਾਵੇ।

ਉਦਾਸੀ, ਨਾਨਕ ਪੰਥੀ, ਨਿਰਮਲਾ, ਇਹ ਸਿੱਖ ਤਾਂ ਲਿਖੇ ਹੀ ਜਾਨ, ਪਰ ਉਦਾਸੀ ਉਦਾਸੀ, ਨਾਨਕ ਪੰਥੀ ਨਾਨਕ ਪੰਥੀ, ਨਿਰਮਲਾ ਨ਼ਿਰਮਲਾ ਤਾਂ ਲਿਖਿਆ ਜਾਵੇ ਜੇ ਓਹ ਬਿਆਨ ਕਰੇ, ਨੋਟ ਕਰਵਾਵੇ ਕਿ ਮੈਨੂੰ ਇਹ ਵੀ ਲਿਖੋ।

(ਖਾ: ਸ: ਨੰ: ੪ ਜਿਲਦ ੩੨)

੧੪. ਅਨਯ ਮਤ ਤੇ ਗੁਰੁਮਤਿ ਦਾ ਨਿਰਣਾ:—

(ੳ) ਮੰਤ੍ਰ—ਹਿੰਦੂਆਂ ਦਾ ਗਾਯਤ੍ਰੀ, ਮੁਸਲਮਾਨਾਂ ਦਾ ਕਲਮਾਂ, ਸਿੱਖਾਂ ਦਾ ਜਪੁਜੀ ਵਾ ਪਹਿਲੀ ਪੌੜੀ।

(ਅ) ਮੰਗਲਾ ਚਰਨ—ਹਿੰਦੂਆਂ ਦਾ ਓਅੰ ਸ੍ਰੀਗਣੇਸ਼ਾ ਨਮਹ ਆਦਿਕ
ਮੁਸਲਮਾਨਾਂ ਦਾ ⌒ ਬਿਸਮਿੱਲਾ ਆਦਿਕ
ਸਿੱਖਾਂ ਦਾ ੧ ਓ ਸਤਿਗੁਰਪ੍ਰਸਾਦਿ॥

(ੲ) ਮੁਲਾਕਾਤ—ਹਿੰਦੂ ਰਾਮ ਰਾਮ ਨਮਸਤੇ ਆਦਿ।
ਮੁਸਲਮਾਨ—ਸਲਾਮ,
ਸਿੱਖ—ਵਾਹਿਗੁਰੂ ਜੀ ਕੀ ਫ਼ਤਹਿ ਕਹਿੰਦੇ ਹਨ।

(ਸ) ਧਰਮ ਪੁਸਤਕਾਂ—ਹਿੰਦੂਆਂ ਦੇ—ਵੇਦ।
ਮੁਸਲਮਾਨਾਂ ਦੇ—ਕੁਰਾਨ।
ਸਿੱਖਾਂ ਦੇ—ਸ੍ਰੀ ਗੁਰੂ ਗ੍ਰੰਥ ਸਾਹਿਬ ਜੀ।

(ਹ) ਤੀਰਥ—ਹਿੰਦੂਆਂ ਦੇ ਗੰਗਾ, ਗਯਾ, ਪ੍ਰਾਗ ਆਦਿਕ।
ਮੁਸਲਮਾਨਾਂ ਦੇ—ਮੱਕਾ, ਮਦੀਨਾ।
ਸਿਖਾਂ ਦੇ—ਸ੍ਰੀ ਅੰਮ੍ਰਿਤਸਰ, ਹਜ਼ੂਰ ਸਾਹਿਬ ਆਦਿਕ

(ਕ) ਮੰਦਰ—ਹਿੰਦੂਆਂ ਦੇ—ਠਾਕਰਦ੍ਵਾਰੇ, ਸ਼ਿਵਾਲੇ ਆਦਿਕ।
ਮੁਸਲਮਾਨਾਂ ਦੇ—ਮਸਜਿਦ।
ਸਿਖਾਂ ਦੇ—ਗੁਰਦ੍ਵਾਰੇ, ਧਰਮ ਸਾਲਾ।

(ਖ) ਪੂਜਨ ਦੀ ਦਿਸਾ—ਹਿੰਦੂਆਂ ਦੀ—ਪੂਰਬ।
ਮੁਸਲਮਾਨਾਂ ਦੀ—ਪਛਮ।
ਸਿਖਾਂ ਦੀਆਂ—ਚਾਰੋਂ ਦਿੱਸਾਂ ਇਕ ਸਾਰ।

(ਗ) ਇਸ਼ਨਾਨ ਦਾ ਵੇਲਾ—ਹਿੰਦੂਆਂ ਦਾ—ਸੂਰਜ ਚੜ੍ਹਨ ਵੇਲੇ।
ਮੁਸਲਮਾਨਾਂ ਦਾ—ਵੁਜ਼ੂ ਨਿਮਾਜ਼ ਤੋਂ ਪਹਿਲਾਂ
ਸਿੱਖਾਂ ਦਾ—ਅੰਮ੍ਰਿਤ ਵੇਲੇ।

(ਘ) ਸੰਧਯਾ—ਹਿੰਦੂਆਂ ਦੀ-ਗਾਯਤ੍ਰੀ ਪੜ੍ਹਕੇ ਤਰਪਨ ਕਰਕੇ।
ਮੁਸਲਮਾਨਾਂ ਦੀ—ਨਿਮਾਜ਼ ਪੜ੍ਹਕੇ।
ਸਿੱਖਾਂ ਦੀ—ਜਪ, ਜਾਪ, ਅਨੰਦ, ਰਹਿਰਾਸ, ਸੋਹਿਲਾ ਪੜ੍ਹਕੇ।

(ਙ) ਸੰਸਕਾਰ—ਹਿੰਦੂਆਂ ਦੇ-ਜਨੇਊ, ਮੁੰਡਨ ਆਦਿਕ।
ਮੁਸਲਮਾਨਾਂ ਦੇ—ਸੁੰਨਤ।
ਸਿੱਖਾਂ ਦੇ—ਅੰਮ੍ਰਿਤ ਛਕਣਾ।

(ਚ) ਚਿੰਨ੍ਹ-- ਹਿੰਦੂਆਂ ਦੇ—ਸਿਖਾ (ਬੋਦੀ), ਤਿਲਕ, ਮਾਲਾ, ਜਨੇਊ, ਧੋਤੀ ਆਦਿ।
ਮੁਸਲਮਾਨਾਂ ਦੇ--ਸ਼ਰੱਈ ਮੁੱਛਾਂ, ਤੰਬਾ ਆਦਿਕ।
ਸਿੱਖਾਂ ਦੇ—ਕ੍ਰਿਪਾਨ, ਕੜਾ, ਕਛਹਿਰਾ ਆਦਿਕ।

(ਛ) ਪੂਜਯ--ਹਿੰਦੂਆਂ ਦੇ--ਬ੍ਰਹਿਮਨ ਅਤੇ ਸਨਿਆਸੀ।
ਮੁਸਲਮਾਨਾਂ ਦੇ--ਸੱਯਦ, ਮੌਲਵੀ।
ਸਿੱਖਾਂ ਦੇ--ਗੁਰੂ-ਸੰਗਤ (ਖ਼ਾਲਸਾ)।

(ਜ) ਵੱਡੇ ਦਿਨ–ਹਿੰਦੂਆਂ ਦੇ--ਜਨਮ ਅਸ਼ਟਮੀ, ਰਾਮਨੌਮੀ ਆਦਿ।
ਮੁਸਲਮਾਨਾਂ ਦੇ--ਈਦ, ਬਕਰੀਦ ਆਦਿਕ।
ਸਿੱਖਾਂ ਦੇ–ਗੁਰਪੁਰਬ।

(ਝ) ਭੇਟ ਪ੍ਰਸ਼ਾਦ–ਹਿੰਦੂਆਂ ਦੇ ਚੂਰਮਾ, ਲੱਡੂ, ਫਲ, ਆਦਿਕ।
ਮੁਸਲਮਾਨਾਂ ਦੇ--ਦੁੰਬੇ, ਬੱਕਰੇ ਆਦਿਕ ਦੀ ਕੁਰਬਾਨੀ।
ਸਿੱਖਾਂ ਦੇ–ਕੜਾਹ ਪ੍ਰਸ਼ਾਦ। (ਹਮ ਹਿੰਦੂ ਨਹੀਂ

੧੯. ਉਕਤ ਲੇਖਾਂ ਤੋਂ, ਜੁਗਤੀਆਂ ਦ੍ਵਾਰੇ ਅਤੇ ਇਤਿਹਾਸ ਤੇ ਗੁਰਬਾਣੀ ਨਾਲ ਸਾਬਤ ਹੋ ਚੁੱਕਾ ਹੈ ਕਿ ਖ਼ਾਲਸਾ ਧਰਮ, ਹਿੰਦੂ ਅਤੇ ਮੁਸਲਮਾਨ ਆਦਿਕ ਕੌਮਾਂ ਨਾਲੋਂ ਵਖਰੀ ਕੌਮ ਹੈ। ਇਸ ਲਈ ਹਿੰਦੂ ਮੁਸਲਮਾਨਾਂ ਨਾਲੋਂ ਸੰਸਕਾਰ ਭੀ ਖ਼ਾਲਸਾ ਜੀ ਦੇ ਵਖਰੇ ਹਨ; ਜਿਸਤਰ੍ਹਾਂ ਇਕ ਹਿੰਦੂ, ਹਿੰਦੂ ਹੁੰਦਾ ਹੋਇਆ ਕੁਰਾਨ ਸ਼ਰੀਫ਼ ਦੀ ਸਿੱਖਿਆ ਅਨੁਸਾਰ ਨਿਕਾਹ ਆਦਿਕ ਨਹੀਂ ਕਰਦਾ ਅਤੇ ਇਸੇਤ੍ਰਾਂ ਮੁਸਲਮਾਨ, ਮੁਸਲਮਾਨ ਹੁੰਦਾ ਹੋਇਆ ਵੇਦ ਰੀਤੀ ਨਾਲ ਫੇਰੇ ਆਦਿ ਨਹੀਂ ਕਰਦਾ;--ਫਿਰ ਸਿਖ ਲਈ ਇਹ ਜ਼ਰੂਰੀ ਨਹੀਂ ਕਿ ਉਹ ਆਪਣੇ ਇਸ਼ਟ (ਗੁਰਬਾਣੀ) ਅਨੁਸਾਰ ਆਪਣੇ ਸੰਸਕਾਰ ਕਰਵਾਵੇ ? ਸੁ ਸਿੱਖਾਂ, ਅਤੇ ਸਹਿਜ ਧਾਰੀਆਂ ਨੂੰ ਤੇ ਬਾਕੀ ਨਾਨਕ-ਪੰਥੀਆਂ ਨੂੰ ਚਾਹੀਦਾ ਹੈ ਕਿ ਓਹ ਆਪਣੇ ਸਭ ਸੰਸਕਾਰ ਗੁਰਮਤਿ ਅਨੁਸਾਰ ਕਰਨ ਤੇ ਕਰਾਉਣ।



# ਕੜਾਹ ਪ੍ਰਸ਼ਾਦ ਵਿਧਿ

ਸਤਿਗੁਰੂ ਜੀ ਦੀ ਭੇਟਾ ਕੜਾਹ ਪ੍ਰਸ਼ਾਦ ਹੁੰਦਾ ਹੈ। ਹਰ ਇਕ ਕਾਰਜ ਸਮੇਂ ਭਾਵੇਂ ਮੰਗਲ-ਮਈ ਉਤਸ਼ਵ ਹੋਵੇ, ਭਾਵੇਂ ਮ੍ਰਿਤਕ ਸੰਸਕਾਰ ਹੋਵੇ, ਸਿਖ ਕੜਾਹ ਪ੍ਰਸ਼ਾਦ ਕਰਕੇ ਸਤਿਗੁਰੂ ਜੀ ਦੀ ਭੇਟ ਕਰਦਾ ਹੈ ਜੋਕਿ ਸਮਾਗਮ ਦੀ ਸਮਾਪਤੀ ਪੁਰ ਅਰਦਾਸ ਕਰਕੇ ਵਰਤਾਇਆ ਜਾਂਦਾ ਹੈ। ਇਸ ਲਈ ਇਹ ਭੀ ਮਰਯਾਦਾ ਲਿਖ ਦੇਣੀ ਜ਼ਰੂਰੀ ਹੈ। ਰਹਿਤ ਨਾਮਿਆਂ ਵਿਚ ਵੀ ਕੜਾਹ ਪ੍ਰਸ਼ਾਦ ਦੀ ਵਿਧੀ ਲਿਖੀ ਹੈ ਜਿਹਾ ਕਿ:-

(ੳ) ਤੀਨ [1] ਭਾਗ ਕੋ ਸਮਸਰ ਕੀਜੈ। ਲੇਪਨ ਆਗੇ ਬਹੁਕਰ ਦੀਜੈ।
ਮਾਂਜਨ ਕਰ ਭਾਂਜਨ ਧੋਵੀਜੈ। ਕਰ ਇਸਨਾਨ ਪਵਿਤ੍ਰ ਹ੍ਵੈ ਬਹੈ।
ਵਾਹਿਗੁਰੂ ਬਿਨ ਅਵਰ ਨ ਕਹੈ।..........
ਲੋਹਤ [2] ਕੁੰਭ ਪੂਰ ਜਲ ਲੇਹਿ। ਕਹੇ ਗੁਰੂ ਸਫਲ ਤਿਸ ਦੇਹਿ।
ਕਰ ਤਿਆਰ ਚੌਕੀ ਪਰ ਧਰੈ। ਚਾਰ ਓਰ ਕੀਰਤਨ ਬਹਿ ਕਰੈ।

(ਰਹਿਤ ਨਾਮਾ

( ਅ ) ਕੜਾਹ ਪ੍ਰਸ਼ਾਦ ਦਾ ਮੇਲ:-

ਸਤਿਗੁਰੂ ਜੀ ਦੇ ਭੋਗ ਦਾ ਕੜਾਹ ਪ੍ਰਸ਼ਾਦ ਤਿਹਾਵਲਾ ਹੁੰਦਾ ਹੈ ਜਿਸਦੇ ਵਿਚ ਘਿਓ, ਖੰਡ, ਮੈਦਾ (ਆਟਾ) ਤਿੰਨੇ ਚੀਜ਼ਾਂ ਸਮਭਾਗ ਪਾਉਣੀਆਂ, ਹੋਰ ਕੋਈ ਵਸਤੂ ( ਸਾਉਗੀ, ਬਦਾਮ ਆਦਿ ) ਨਹੀਂ ਪਾਉਣੀ, ਸੂਜੀ ਭੀ ਆਟੇ ਦੀ ਜਗ੍ਹਾ ਨਹੀਂ ਪਾਉਣੀ ਕਿਉਂਕਿ ਖੁਸ਼ਕ ਹੋਕੇ ਕਿਣਕੇ ਪੈਰਾਂ ਤਲੇ ਡਿੱਗਦੇ ਹਨ ਜਿਸ ਨਾਲ ਸਤਿਗੁਰੂ ਦੇ ਪ੍ਰਸ਼ਾਦ ਦੀ ਬੇਅਦਬੀ ਹੁੰਦੀ ਹੈ।

( ੲ ) ਕੜਾਹ ਪ੍ਰਸ਼ਾਦ ਸਜਾਉਣ ਦੀ ਵਿਧਿਃ-

ਕੜਾਹ ਪ੍ਰਸ਼ਾਦ ਸਜਾਉਣ ਵਾਲਾ [3] ਅੰਮ੍ਰਿਤਧਾਰੀ ਅਤੇ

---

[1] ਘਿਉ, ਖੰਡ, ਆਟਾ ਤਿੰਨੇ ਇਕੋ ਜਿਹੇ। [2] ਕਈ ਥਾਈਂ ਨਵਤਨ ਕੁੰਭ ਦਾ ਪਾਠ ਹੈ। [3] ਇਹ ਸ਼ਰਤ ਸਹਿਜਧਾਰੀ, ਨਿਰਮਲੇ ਉਦਾਸੀ, ਆਦਿਕ ਸੰਪਰਦਾਵਾਂ ਵਿਚ ਜ਼ਰੂਰੀ ਨਹੀਂ, ਇਹ ਖਾਲਸਾ ਮਰਯਾਦਾ ਹੈ।

ਰਹਿਤ ਵਿਚ ਤਿਆਰ-ਬਰਤਿਆਰ ਹੋਵੇ, ਜੇਕਰ ਕਿਸੇ ਕਾਰਣ ਕਰਕੇ ਅੰਮ੍ਰਿਤਵੇਲੇ ਇਸ਼ਨਾਨ ਨਾ ਕੀਤਾ ਹੋਵੇ ਤਾਂ ਪ੍ਰਸ਼ਾਦ ਕਰਨ ਵੇਲੇ ਇਸ਼ਨਾਨ ਜ਼ਰੂਰ ਕਰ ਲਵੇ, ਫਿਰ ਜਿਸ ਜਗਹ ਪ੍ਰਸ਼ਾਦ ਕਰਨਾ ਹੋਵੇ ਉਥੇ ਪਹਿਲਾਂ ਬੁਹਾਰੀ ਫੇਰ ਲਵੇ, ਫਿਰ ਨਿਰੋਲ ਮਿੱਟੀ ਦਾ ਲੇਪਨ ਕਰੇ, ਪ੍ਰਸ਼ਾਦ ਤਿਆਰ ਕਰਨ ਵੇਲੇ ਬਰਤਨ ( ਕੜਾਹੀ ਆਦਿ ) ਮਾਂਜ ਲਵੇ, ਜਲ ਡੋਲ ਨਾਲ ਖੂਹ ਤੋਂ ਆਪ ਲਿਆਵੇ, ਅਗਨੀ ਵਿਚ ( ਜਿਸ ਨਾਲ ਪ੍ਰਸ਼ਾਦ ਤਿਆਰ ਕਰਨਾ ਹੋਵੇ) ਲਕੜਾਂ ਬਾਲਣੀਆਂ, ਗੋਹੇ ਨਹੀਂ ਡਾਹੁਣੇ, ਕਿਉਂਕਿ ਇਹ ਪਸ਼ੂ ਦਾ ਮੈਲਾ ਹੁੰਦਾ ਹੈ, ਆਟਾ ਭੁੰਨਣ ਵੇਲੇ ੧ ਜਪੁਜੀ ਸਾਹਿਬ ਦਾ ਪਾਠ ਕਰਨਾ, ਮੱਠੀ ਮੱਠੀ ਅੱਗ ਨਾਲ ਦੇਗ ਤਿਆਰ ਕਰਨੀ। ਚਾਸ ਪਾਉਣ ਵੇਲੇ ਮੂੰਹ ਪੁਰ ਦੁਪੱਟਾ (ਪਰਨਾ) ਬੰਨ੍ਹ ਲੈਣਾ ਤਾਂਕਿ ਭਾਪ ਨਾਲ ਮੂੰਹ ਦੀ ਹਵਾ ਦੇਗ ਵਿਚ ਨਾ ਪਵੇ। ਤਿਆਰ ਕਰਕੇ ਉਪਰ ਨਵਾਂ ਰੁਮਾਲ ਜਿਸ ਨਾਲ ਚਾਸ ਪੁਣੀ ਹੋਵੇ ਪਾਉਣਾ; ਫਿਰ ਚੌਂਕੀ ਦਾ ਇਸ਼ਨਾਨ ਕਰਵਾਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਯੋਗ ਅਸਥਾਨ ਪੁਰ ਰਖਕੇ ਪਾਸ ਸ਼ੁਧ ਜਲ ਦਾ ਗੜਵਾ ਤੇ ਇਕ ਥਾਲ ਅਤੇ ਕੌਲ ਰਖਣਾ। ਤਾਬਿਆ ਸਿੰਘ ਬੈਠਾ ਰਹੇ, ਨਾਲ ਹਰਿ ਜਸ ਦਾ ਜਪ ਕਰਦਾ ਰਹੇ। ਫਿਰ ਦੀਵਾਨ ਦੀ ਸਮਾਪਤੀ ਪੁਰ ਪਹਿਲਾਂ ੨ਅਨੰਦ ਸਾਹਿਬ ਦਾ ਪਾਠ ਕਰਨਾ,

---

੧ ਇਹ ਪੁਰਾਤਨ ਮਰਯਾਦਾ ਹੈ, ਅਜ ਕਲ ਜਪੁਜੀ ਸਾਹਿਬ ਦੀ ਥਾਂ ਅਨੰਦ ਦਾ ਪਾਠ ਭੀ ਕਰਦੇ ਹਨ ਤਾਂਕਿ ਮੁੜ ਫਿਰ ਅਨੰਦ ਸਾਹਿਬ ਦਾ ਪਾਠ ਨਾ ਕਰਨਾ ਪਵੇ।

੨ਪੁਰਾਤਨ ਸਮੇਂ ਅਨੰਦ ਸਾਰ (ਪੰਜ ਪੌੜੀਆਂ) ਦਾ ਪਾਠ ਕਰਿਆ ਕਰਦੇ ਸਨ ਹੁਣ ਅਕਾਲੀ ਲਹਿਰ ਤੋਂ ਸਾਰੇ ਅਨੰਦ ਸਾਹਿਬ ਦਾ ਪਾਠ ਕੀਤਾ ਜਾਂਦਾ ਹੈ, ਇਕ ਸਿਖ ਇਤਿਹਾਸ ਵਿਚ ਮ੍ਰਿਤਕ ਸੰਸਕਾਰ ਸਮੇਂ (ਜੋ ਪ੍ਰਾਣੀ ਦਾ ਸਸਕਾਰ ਕਰਕੇ ਵਰਤਾਈ ਦਾ ਹੈ) ਅਨੰਦ ਸਾਹਿਬ ਦੇ ਥਾਂ ਦੇਗ ਪੁਰ ਕੀਰਤਨ ਸੋਹਿਲੇ ਦਾ ਪਾਠ ਕਰਨਾ ਲਿਖਿਆ ਹੈ, ਬਾਕੀ ਜੋ ਮਿਰਤਕ ਦੇ ਭੋਗ ਆਦਿਕ ਸੰਸਕਾਰਾਂ ਪੁਰ ਦੇਗ ਹੁੰਦੀ ਹੈ ਉਥੇ ਅਨੰਦ ਸਾਹਿਬ ਦੇ ਨਾਲ ਮੁੰਦਾਵਣੀ ਦਾ ਪਾਠ ਕਰਨਾ ਲਿਖਿਆ ਹੈ, ਬਾਕੀ ਹਰ ਕਾਰਜ ਵਿਚ ਅਨੰਦ ਸਾਹਿਬ ਦਾ ਹੀ ਪਾਠ ਕਰਨਾ ਲਿਖਿਆ ਹੈ।

ਫਿਰ ੧ਕ੍ਰਿਪਾਨ ਭੇਟ ਕਰਨੀ, ਫਿਰ ਅਰਦਾਸ ਕਰਨ ਤੋਂ ਬਾਦ ਦੇਗ ਵਰਤਾਉਣੀ।

(ਸ) ਪ੍ਰਸ਼ਾਦ ਵਰਤਾਉਣ ਦੀ ਮਰਯਾਦਾ:–

ਸਭਤੋਂ ਪਹਿਲਾਂ ਥਾਲ ਵਿਚ ਪੰਜ ਵਰਤਾਰੇ(ਪੰਜ ਪਿਆਰਿਆਂ ਦੇ ਨਾਮ ਦੀ ਯਾਦਗਾਰ ਵਿਚ) ਪਾਉਣੇ ਇਨ੍ਹਾਂ ਵਿਚੋਂ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਬੈਠਣ ਵਾਲੇ ਸਿੰਘ ਨੂੰ ਦੇਣਾ, ਬਾਕੀ ਚਾਰ ਵਰਤਾਰੇ ਸੰਗਤ ਵਿਚ ਸਿੰਘਾਂ ਨੂੰ ਦੇਣੇ, ਫਿਰ ਸੰਗਤ ਨੂੰ ਵਰਤਾਉਣਾ। ਵਰਤਾਉਣ ਵਾਲੇ ਨੂੰ ਸਮ ਦ੍ਰਿਸ਼ਟੀ ਨਾਲ ਰਾਜੇ ਰੰਕ ਨੂੰ ਇਕੋ ਜਿਹਾ ਵਰਤਾਰਾ ਦੇਣਾ, ਜੋ ਇਸ ਤੋਂ ਉਲਟ ਵਧ ਘਟ ਵਰਤਾਰਾ ਦੇਂਦਾ ਹੈ ਸੋ ਤਨਖਾਹੀਆ ਹੈ।

ਜਿਹਾ ਕਿ:–ਜੋ ਪ੍ਰਸ਼ਾਦ ਕੋ ਬਾਂਟ ਹੈ ਮਨ ਮੇਂ ਧਾਰੇ ਲੋਭ।
ਕਿਸੇ ਥੋਰ੍ਹਾ ਕਿਸੇ ਅਗਲਾ ਸਦਾ ਰਹੈ ਤਿਸ ਸੋਗ।

ਵਰਤਾਉਣ ਵਾਲੇ ਨੂੰ ਖਾਸ ਧਿਆਨ ਰਖਣਾ ਚਾਹੀਦਾ ਹੈ ਕਿ ਤਲੇ ਕਿਣਕਾ ਨ ਡਿਗੇ। ਕਿਣਕਾ ਡਿਗਣ ਨਾਲ ਸਤਿਗੁਰੂ ਦੇ ਪ੍ਰਸ਼ਾਦ (ਪੰਚਾਮ੍ਰਿਤ) ਦੀ ਬੇਅਦਬੀ ਹੁੰਦੀ ਹੈ,ਜੋ ਵੱਡੀ ਭੁੱਲ ਹੈ।

(ਹ) ਬਾਕੀ ਹੋਰ ਪ੍ਰਸ਼ਾਦ:–

ਕੜਾਹ ਪ੍ਰਸ਼ਾਦ ਤੋਂ ਬਿਨਾ ਬਾਕੀ ਜੋ ਪ੍ਰਸ਼ਾਦ ਸਤਿਗੁਰੂ ਜੀ ਕੀ ਭੇਟਾ ਹੋਵਣ ਓਹ ਕ੍ਰਿਪਾਨ ਭੇਟ ਕਰ ਅਰਦਾਸ ਕਰ ਵਰਤਾ ਦੇਣੇ।

---

੧ ਅਰਦਾਸ ਕਰਨ ਤੋਂ ਪਹਿਲਾਂ ਕ੍ਰਿਪਾਨ ਭੇਟ ਕਰਨੀ, ਕਿਉਂਕਿ ਨੌਆਂ ਸਤਿਗੁਰੂਆਂ ਦੇ ਸਮੇਂ ਇਹ ਰੀਤੀ ਸੀ ਕਿ ਕੜਾਹ ਪ੍ਰਸ਼ਾਦ ਪ੍ਰਵਾਨ ਕਰਨ ਸਮੇਂ ਹਥ ਸਪਰਸ਼ ਕੀਤਾ ਜਾਂਦਾ ਸੀ, ਜਾਲੇ ਸਤਿਗੁਰੂ ਜੀ ਦੇਗ ਨੂੰ ਹਥ ਲਾ ਕੇ ਵਰਤਾਉਣ ਦੀ ਆਗਿਆ ਦਿੰਦੇ ਸਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਹੱਥ ਸਪਰਸ਼ ਦੀ ਜਗ੍ਹਾ ਕ੍ਰਿਪਾਨ ਭੇਟ ਦੀ ਮਰਯਾਦਾ ਖਾਲਸਾ ਪੰਥ ਲਈ ਪ੍ਰਚਲਤ ਕੀਤੀ ਹੈ।

# ਅਰਦਾਸ[੧]

'ਕੀਤਾ ਲੋੜੀਐ ਕੰਮ ਸੁ ਹਰਿ ਪਹਿ ਆਖੀਐ'' ਦੇ ਗੁਰ-ਵਾਕ ਅਨੁਸਾਰ ਗੁਰ ਸਿਖਾਂ ਵਿਚ ਇਹ ਮਰਯਾਦਾ ਹੈ ਕਿ ਜਦੋਂ ਭੀ ਅਸੀ ਕੋਈ ਕਾਰਜ ਕਰਨਾ ਚਾਹੀਏ 'ਸੁ ਹਰਿ ਪਹਿ ਆਖੀਐ' ਅਰਥਾਤ ਅਰਦਾਸ ਕਰੀਏ। ਇਸਤੋਂ ਸਿੱ ਹੈ ਕਿ ਗੁਰ ਸਿੱਖਾਂ ਨੂੰ ਹਰਇਕ ਕਾਰਜ ਕਰਨ ਤੋਂ ਪਹਿਲਾਂ ਅਰਦਾਸ ਕਰਨੀ ਚਾਹੀਦੀ ਹੈ। ਇਹ ਭੀ ਇਕ ਸੰਸਕਾਰ ਹੈ, ਇਸ ਲਈ ਇਥੇ ਲਿਖਣਾ ਜ਼ਰੂਰੀ ਹੈ, ਨਾਲੇ ਅਗੇ ਵੀ ਹਰ ਕਾਰਜ ਵਿਚ ਅਰਦਾਸਾ ਕਰਨਾ ਲਿਖਿਆ ਹੈ ਅਤੇ ਕਈ ਸਜਣ ਵੇਖੇ ਹਨ ਜੋ ਅਰਦਾਸਾ ਭੀ ਨਹੀਂ ਕਰ ਸਕਦੇ, ਇਸ ਲਈ ਉਨਾਂ ਨੂੰ ਭੀ ਕੰਠ ਕਰਨ ਲਈ ਸੁਗਮ ਹੋਜਾਵੇਗਾ ਅਤੇ ਨਾਲੇ ਅਰਦਾਸੇ ਦੀ ਮਰਯਾਦਾ ਦਾ ਪਤਾ ਲਗ ਜਾਵੇਗਾ। ਅਰਦਾਸ ਦੇ ਅਖਰੀਂ ਅਰਥ ਹਨ ਬੇਨਤੀ ਜਾਂ ਪ੍ਰਾਰਥਨਾ ਕਰਨੀ, ਜਿਹਾ ਕਿ ਸਤਿਗੁਰੂ ਜੀ ਬੇਨਤੀ ਕਰਨ ਦਾ ਗੁਰਸਿੱਖਾਂ ਨੂੰ ਢੰਗ ਦਸਦੇ ਹਨ:–

[੨] ਤੂ ਠਾਕੁਰੁ ਤੁਮ ਪਹਿ ਅਰਦਾਸਿ। ਜੀਉ ਪਿੰਡੁ ਸਭੁ ਤੇਰੀ ਰਾਸਿ।
ਤੁਮ ਮਾਤ ਪਿਤਾ ਹਮ ਬਾਰਿਕ ਤੇਰੇ। ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ।
ਕੋਇ ਨ ਜਾਨੈ ਤੁਮਰਾ ਅੰਤੁ। ਊਚੇ ਤੇ ਊਚਾ ਭਗਵੰਤ।
ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ। ਤੁਮਤੇ ਹੋਇ ਸੁ ਆਗਿਆਕਾਰੀ।
ਤੁਮਰੀ ਗਤਿ ਮਿਤਿ ਤੁਮਹੀ ਜਾਨੀ। ਨਾਨਕ ਦਾਸਸਦਾ ਕੁਰਬਾਨੀ।
੮ ॥ ੪ ॥ ( ਗੌੜੀ ਸੁਖਮਨੀ ਮਃ ੫

---

੧ ਜਿਥੇ ਅਰਦਾਸਾ ਕਰਨ ਲਈ ਆਖਿਆ ਗਿਆ ਹੈ ਓਥੇ ਇਸ ਅਰਦਾਸ ਤੋਂ ਭਾਵ ਹੈ ਕਿ ਇਹ ਕਰੋ।

੨ ਅਜ ਕਲ ਇਹ ਸਬਦ ਅਰਦਾਸ ਤੋਂ ਪਹਿਲਾਂ ਸਾਰੇ ਪੜ੍ਹਿਆ ਜਾਂਦਾ ਹੈ, ਇਸ ਲਈ ਏਥੇ ਲਿਖ ਦਿਤਾ ਹੈ।

ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ ॥
ਪਾਤਿਸ਼ਾਹੀ ੧੦ ॥ ਪੌੜੀ ॥

ਪ੍ਰਿਥਮ ਭਗਉਤੀ ਸਿਮਰ ਕੈ ਗੁਰ ਨਾਨਕ ਲਈ ਧਿਆਇ।
ਫਿਰ ਅੰਗਦ ਗੁਰ ਤੇ ਅਮਰਦਾਸ ਰਾਮਦਾਸੈ ਹੋਇ ਸਹਾਇ।
ਅਰਜਨ ਹਰਿਗੋਬਿੰਦ ਨੋ, ਸਿਮਰੌ ਸ੍ਰੀ ਹਰਿ ਰਾਇ।
ਸ੍ਰੀ ਹਰਿ ਕ੍ਰਿਸ਼ਨ ਧਿਆਈਐ ਜਿਸੁ ਡਿਠੇ ਸਭ ਦੁਖ ਜਾਇ।
ਗੁਰ ਤੇਗ ਬਹਾਦਰ ਸਿਮਰੀਐ ਘਰ ਨਉਨਿਧ ਆਵੈ ਧਾਇ।
ਸਭ ਥਾਂਈਂ ਹੋਇੰ ਸਹਾਇ। ਦਸਵਾਂ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਭ ਥਾਈਂ ਹੋਇ ਸਹਾਇ।੧

ਸਤਿ ਸ੍ਰੀ ਅਕਾਲ ਪੁਰਖ ਜੀ ਦਾ ਖ਼ਾਲਸਾ ਜੀ ਸਾਹਿਬ ਬੋਲੋ ਜੀ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ। ਦਸਾਂ ਸਤਿਗੁਰਾਂ ਦੀ ਸ਼ਬਦ ਰੂਪੀ ਦੇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦੀਦਾਰ ਦਾ ਧਿਆਨ ਧਰਕੇ ਬੋਲੋ ਜੀ ਵਾਹਿਗੁਰੂ। ਚੌਹਾਂ ਸਾਹਿਬਜ਼ਾਦਿਆਂ, ਪੰਜਾਂ ਪਿਆਰਿਆਂ, ਚਾਲੀ ਮੁਕਤਿਆਂ ਚੌਹਾਂ ਤਖਤਾਂ, ਸਰਬੱਤ ਗੁਰਦੁਵਾਰਿਆਂ. ਦਾ ਧਿਆਨ ਧਰ ਕੇ ਖਾਲਸਾ ਜੀ ਬੋਲੋ ਜੀ ਵਾਹਿਗੁਰੂ। ਜਿਨ੍ਹਾਂ ਨਾਮ ਜਪਿਆ. ਵੰਡ ਛਕਿਆ ਧਰਮ ਹੇਤ ਸੀਸ ਦਿਤੇ ਸਿੱਖੀ ਸਿੱਦਕ ਨਹੀਂ ਹਾਰਿਆ ਤਿਨ੍ਹਾਂ ਸਿੰਘਾਂ ਸਿੰਘਣੀਆਂ ਦੀ ਕਮਾਈ ਦਾ ਧਿਆਨ ਧਰ ਬੋਲੋ ਜੀ ਵਾਹਿਗੁਰੂ। ੨ ਤੇਰੇ ਪਵਿਤ੍ਰ ਗੁਰਦੁਵਾਰੇ ਅਜ਼ਾਦ ਕਰਾਣ ਦੀ ਖਾਤਰ ਸ੍ਰੀ ਨਨਕਾਣਾ ਸਾਹਿਬ;

---

੧ ਇਸ ਪੌੜੀ ਦੀ ਅਦਲਾ ਬਦਲੀ ਕਰਨ ਦਾ ਕਿਸੇ ਨੂੰ ਕੋਈ ਹਕ ਨਹੀਂ, ਇਸ ਤੋਂ ਅਗੇ ਆਪਣੇ ਵਲੋਂ ਬੇਨਤੀ ਹੈ ਜਿਸ ਤਰਾਂ ਦਿਲ ਦਾ ਪ੍ਰੇਮ ਹੋਵੇ ਉਸ ਤਰਾਂ ਨਾਲ ਸ਼ਬਦ ਵਧ ਘਟ ਵਰਤ ਸਕਦਾ ਹੈ।

੨ ਸ੍ਰੀ ਨਨਕਾਣਾ ਸਾਹਿਬ, ਤਰਨਤਾਰਨ, ਗੁਰੂ ਕਾ ਬਾਗ, ਰੀਗਸਰ, ਪੰਜਾ ਸਾਹਿਬ ਦੇ ਸ਼ਹੀਦਾਂ ਦੀ ਯਾਦਗਾਰ ਵਾਸਤੇ ਸਾਰੇ ਖਾਲਸਾ ਜੀ ਨੇ ਗੁਰਮਤਾ ਕਰਕੇ ਸ੍ਰੀ ਅਕਾਲ ਤਖਤ ਸਾਹਿਬ ਵਲੋਂ ਉਕਤ ਸਬਦ ਅਰਦਾਸੇ ਵਿਚ ਵਧਾਏ ਜਾਣ ਦਾ ਹੁਕਮ ਨਾਮਾ ਨਿਕਲ ਚੁਕਾ ਹੈ, ਇਸ ਲਈ ਕਿਸੇ ਸਿਖ ਦਾ ਇਤਰਾਜ਼ ਕਰਨ ਦਾ ਕੋਈ ਹਕ ਨਹੀਂ।

ਤਰਨ ਤਾਰਨ ਸਾਹਿਬ ਪੰਜਾ ਸਾਹਿਬ ਗੁਰੂ ਕੇ ਬਾਗ਼ ਗੰਗ-ਸਰ ਵਿਖੇ ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਗੋਲੀਆਂ ਤੇ ਛਵੀਆਂ ਦੇ ਵਾਰ ਸਹੇ, ਡਾਂਗਾਂ ਖਾਧੀਆਂ, ਗੱਡੀ ਹੇਠਾਂ ਆਕੇ ਸ਼ਹੀਦ ਹੋਏ, ਤਿਨ੍ਹਾਂ ਪਿਆਰਿਆਂ ਦੀ ਕਮਾਈ ਦਾ ਧਿਆਨ ਧਰਕੇ ਬੋਲੋ ਜੀ ਵਾਹਿਗੁਰੂ। ਪ੍ਰਿਥਮੇ ਸਮੂਹ ਖਾਲਸੇ ਜੀ ਦੀ ਅਰਦਾਸ ਹੈ, ਸਮੂਹ ਖਾਲਸਾ ਜੀ ਨੂੰ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਚਿਤ ਆਵੇ, ਚਿਤ ਆਵਣ ਦਾ ਸਦਕਾ ਸਰਬ ਸੁਖ ਹੋਵੇ, ਜਹਾਂ ਜਹਾਂ ਗੁਰੂ ਖਾਲਸਾ ਜੀ ਤਹਾਂ ਤਹਾਂ ਰਛਿਆ ਰਿਆਇਤ, ਦੇਗ ਤੇਗ ਫ਼ਤਹਿ, ਬਿਰਦ ਬਾਣੇ ਦੀ ਪੈਜ ਰਹੇ; ਪੰਥ ਦੀ ਜੀਤ, ਸ੍ਰੀ ਸਾਹਿਬ ਜੀ ਸਹਾਇ, ਗੁਰੂ ਖਾਲਸੇ ਜੀ ਦੇ ਬੋਲਬਾਲੇ ਬੋਲੋ ਜੀ ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ । ਸਿਖਾਂ ਦਾ ਮਨ ਨੀਵਾਂ, ਮਤਿ ਉੱਚੀ, ਮਤਿ ਕਾ ਰਾਖਾ ਆਪ ਵਾਹਿਗੁਰੂ। ਸਿੱਖਾਂ ਨੂੰ ਸਿੱਖੀ ਦਾਨ, ਰਹਿਤ ਦਾਨ ਬਬੇਕ ਦਾਨ, ਭਰੋਸਾ ਤੇ ਵਿਸਾਹ ਦਾਨ, ਦਾਨਾਂ ਸਿਰ ਦਾਨ ਨਾਮ ਦਾਨ ਸ੍ਰੀ ਅੰਮ੍ਰਿਤਸਰ ਜੀ ਦੇ ਇਸ਼ਨਾਨ, ਚੌਕੀਆਂ, ਝੰਡੇ, ਬੁੰਗੇ, ਜੁਗੋ ਜੁਗ ਅਟੱਲ, ਧਰਮ ਕਾ ਜੈਕਾਰ, ਸਿੱਖੀ ਸਿਦਕ ਕੇਸਾਂ ਸੁਆਸਾਂ ਨਾਲ ਨਿਭਾਉਣਾ, ਕਾਮ, ਕ੍ਰੋਧ, ਲੋਭ, ਮੋਹ ਅਹੰਕਾਰ ਤੋਂ ਹੱਥ ਦੇਕੇ ਬਚਾਉਣਾ, ਆਪਣੇ ਚਰਨਾਂ ਦਾ ਪਿਆਰ ਬਖਸ਼ਣਾ; ਸਾਡੇ ਪਾਸੋਂ ਓਹ ਕੰਮ ਕਰਾਉਣੇ ਜੋ ਆਪਦੇ ਦਰ ਪ੍ਰਵਾਨ ਹੋਵਣ । ਇਸ ਵਕਤ ਆਪ ਜੀ ਦੇ ਹਜ਼ੂਰ ੧ਨਿਤ ਨੇਮ ਬਾਣੀ ਜੀ ਦੀ ਅਰਦਾਸ, ਲੱਗ ਕੰਨਾਂ ਤੁਕ ਭੁਲ-ਚੁੱਕ ਮਾਫ ਕਰਨੀ, ਬਾਣੀ ਪੜ੍ਹੀ ਸੁਣੀ ਆਪਣੇ ਦਰ ਪ੍ਰਵਾਨ ਕਰਨੀ, ਜਿਸਤਰ੍ਹਾਂ ਪੜ੍ਹਣ ਦਾ ਬੱਲ ਬਖਸ਼ਿਆ ਹੈ,ਇਸੇ ਤਰ੍ਹਾਂ ਕਮਾਉਣ ਦਾ ਭੀ ਬੱਲ ਬਖਸ਼ਣਾ। ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਦਾ ਭਲਾ ।

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫ਼ਤਹ।

---

੧ ਜਿਸ ਕਾਰਜ ਲਈ ਅਰਦਾਸਾ ਕਰਨਾ ਹੋਵੇ ਉਸ ਦਾ ਨਾਉਂ ਲੈਣਾ' ਜਿਹਾ ਕਿ ਰਹਿਰਾਸ, ਕੀਰਤਨ ਸੋਹਿਲੇ, ਪਾਠ, ਅੰਮ੍ਰਿਤ, ਜਨਮ, ਚਲਾਣੇ, ਵਿਵਾਹ ਆਦਿ ਸਮਿਆਂ ਵਿਚ ਇਨ੍ਹਾਂ ਨਾਲ ਸਬੰਧ ਰਖਣ ਵਾਲੇ ਪ੍ਰਾਣੀਆਂ ਦਾ ਨਾਉ ਲੈਣਾ ।

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦੀ ਮਰਯਾਦਾ ੧

ਗੁਰਬਾਣੀ ਗਾਵਹੁ ਭਾਈ। ਓਹ ਸਫਲ ਸਦਾ ਸੁਖਦਾਈ।

ਇਸ ਤੁਕ ਵਲ ਜ਼ਰਾ ਧਿਆਨ ਦਈਏ ਤਾਂ ਪਤਾ ਲਗਦਾ ਹੈ ਕਿ ਸਤਿਗੁਰੂ ਜੀ ਹਰਿ ਸਮੇ ਲਈ ਗੁਰਬਾਣੀ ਗਾਉਣ ਦਾ ਹੁਕਮ ਦੇਂਦੇ ਹਨ। ਇਸ ਵਾਸਤੇ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਗੁਰਸਿੱਖ ਹਰ ਇਕ ਕਾਰਜ ਵਿਖੇ ਕੀਰਤਨ ਕਰਦੇ ਤੇ ਕਰਵਾਉਂਦੇ ਹਨ। ਕੀਰਤਨ ਦੇ ਦੋ ਅੰਗ ਹਨ, ਪਹਿਲਾ ਜੋ ਗੁਰਬਾਣੀ ਰਾਗ ਦੁਵਾਰੇ ਗਾਵੀ ਜਾਂਦੀ ਹੈ, ਦੂਜਾ ਜੋ ਸਾਧਾਰਨ ਪੜ੍ਹੀ ਜਾਂਦੀ ਹੈ। ਰਾਗ ਦੁਵਾਰੇ ਰਾਗੀ ਸਿੰਘ ਗਾਉਂਦੇ ਹਨ, ਜਿਹਾ ਕਿ ਆਸਾ ਦੀ ਵਾਰ ਤੇ ਹੋਰ ਸ਼ਬਦਾਂ ਦਾ ਕੀਰਤਨ ਹੁੰਦਾ ਹੈ। ਦੂਜਾ ਸਰਲ ਜੋ ਨਿਤਨੇਮ ਜਾਂ ਗੁਰੂ ਗ੍ਰੰਥ ਸਾਹਿਬ ਦਾ ਪਾਠ ਕੀਤਾ ਜਾਂਦਾ ਹੈ। ਸੁ ਦੁਹਾਂ ਹੀ ਤਰੀਕਿਆਂ ਨਾਲ ਸਿੱਖਾਂ ਦੇ ਹਰ ਸੰਸਕਾਰ ਪੁਰ ਕੀਰਤਨ ਕੀਤਾ ਜਾਂਦਾ ਹੈ। ਇਥੇ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਕਰਨ ਦੀ ਮਰਯਾਦਾ ਦਸੀ ਜਾਂਦੀ ਹੈ ਜੋ ਕਿ ਗੁਰਸਿੱਖ ਆਪਣੇ ਕਾਰਜ ਸਮੇ ਅਤੇ ਅਗੋਂ ਪਿਛੋਂ ਕਰਦੇ ਤੇ ਕਰਵਾਉਂਦੇ ਰਹਿੰਦੇ ਹਨ। ਜੋ ਮਰਯਾਦਾ ਪੂਰਬਕ ਪਾਠ ਕੀਤਾ ਜਾਵੇ ਉਹ ਉਤਮ ਤੇ ਬਹੁਤ ਫਲਦਾਇਕ ਹੁੰਦਾ ਹੈ. ਇਸ ਵਾਸਤੇ ਪਾਠ ਦੀ ਮਰਯਾਦਾ ਲਿਖੀ ਜਾਂਦੀ ਹੈ:—

(ਅ) ਪਾਠ ਰਖਣ ਵਾਲੀ ਜਗ੍ਹਾ:—

ਜਿਥੇ ਪਾਠ ਰੱਖਣਾ ਹੋਵੇ, ਓਹ ਥਾਂ ਬੜੀ ਸੁੱਛ ਅਤੇ ਸੁੰਦਰ ਤੇ ਰਮਣੀਕ ਹੋਵੇ, ਕੱਚਾ ਮਕਾਨ ਹੋਵੇ ਤਾਂ ਲੇਪਣ ਕੀਤਾ ਜਾਵੇ, ਪੱਕਾ ਹੋਵੇ ਤਾਂ ਸੁਫੇਦੀ ਆਦਿਕ ਨਾਲ ਸਫਾਈ ਕੀਤੀ

---

੧ ਅਖੰਡਪਾਠ, ਸਧਾਰਨ ਪਾਠ, ਸਪਤਾਹ ਪਾਠ, ਇਹ ਪਾਠ ਹਨ, ਪਰ ਕਈ ਸੰਪਟ ਪਾਠ ਭੀ ਕਰਦੇ ਹਨ।

ਜਾਵੇ, ਫਿਰ ਫ਼ਰਸ਼ ਉਤੇ ਵਿਛਾਈ ਕੀਤੀ ਜਾਵੇ, ਲੋੜ ਅਨੁਸਾਰ ਤਖਤ ਪੋਸ਼ ਉਤੇ (ਜਾਂ ਹੇਠਾਂ ਹੀ) ਚੰਗੇ ਬਸਤ੍ਰਾਂ ਦੀ ਵਿਛਾਈ ਕਰਨੀ, ਉਪਰ ਚੰਦੋਆ ਤਾਣਨਾ, ਪਾਸ ਹੋਵੇ ਤਾਂ ਛਬਾ ਲੱਗਾਦੇਣਾ, ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਨਾ ਕੜਾਹ ਪ੍ਰਸ਼ਾਦ ਜਾਂ ਹੋਰ ਪ੍ਰਸ਼ਾਦ (ਪਤਾਸੇ) ਭੇਟ ਕਰ ਅਰਦਾਸਾ ਸੋਧ ਪਾਠ ਦਾ ਅਰੰਭ ਕਰਨਾ ॥

(ਞ) ਪਾਠੀ–

ਸਰਧਾਲੂ ਸਜਨ ਸੁਧ ਅਤੇ ਪ੍ਰੇਮ ਨਾਲ ਦਿਲ ਵਿੱਚ ਸਰਧਾ ਭਾਵ ਰਖਕੇ ਆਪ ਪਾਠ ਕਰੇ, ਜੇਕਰ ਆਪ ਨਾਂ ਕਰ ਸਕਦਾ ਹੋਵੇ ਜਾਂ ਵਕਤ ਨਾ ਮਿਲੇ ਤਾਂ ਗ੍ਰੰਥੀ ਸਿੰਘ ਪਾਸੋਂ ਕਰਵਾਵੇ । ਗੁਰਬਾਣੀ ਪੜ੍ਹਨ ਅਤੇ ਸੁਣਨ ਦਾ ਫਲ ਬੇਅੰਤ ਹੈ ਜਿਹਾ ਕਿ:–ਗੁਰਵਾਕ ਹੈ–

"ਸੁਣਤੇ ਪੁਨੀਤ,ਕਹਤੇ ਪਵਿਤੁ ਸਤਿਗੁਰੁ ਰਹਿਆਭਰਪੂਰੇ"। ਪਿਛਲੀ ਹਾਲਤ ਵਿੱਚ ਪਾਠ ਸੁਣਾਣ ਵਾਲੇ ਪਾਠੀ ਨੂੰ ਅਰਦਾਸਾ ਜੋ ਉਸਨੇ ਘਾਲ ਘਾਲੀ ਹੈ ਉਸਨੂੰ ਜ਼ਰੂਰ ਦਿਤਾ ਜਾਵੇ । ਵਸ ਲਗਦੇ ਪਾਠੀ ਨੂੰ ਮਾਇਆ ਅਤੇ ਬਸਤ੍ਰਾਂ ਵਲੋਂ ਪ੍ਰਸੰਨ ਕਰਨਾ ਚਾਹੀਦਾ ਹੈ, ਜਿਤਨਾਂ ਗ੍ਰੰਥੀ ਪ੍ਰਸੰਨ ਹੋਵੇਗਾ ਉਤਨਾ ਵਧ ਪਾਠ ਦਾ ਫਲ ਹੋਵੇਗਾ, ਤਥਾ ਪਾਠ ਸਮੇਂ ਖ਼ੁਰਾਕ ਦੁਧ ਘਿਉ ਆਦਿਕ ਚੰਗੀ ਸੇਵਾ ਕਰਨੀ, ਗਲ ਕੀ ਕਿਸੇ ਤਰ੍ਹਾਂ ਭੀ ਸੇਵਾ ਵਲੋਂ ਪਾਠੀ ਦਾ ਦਿਲ ਦੁਖੀ ਨਾ ਰਹੇ ।

(ਸ) ਪਾਠ–

੧ ਓ ਤੋਂ ਲੈਕੇ ਭੋਗ ਮੁੰਦਾਵਣੀ ਤੇ ਪਾਇਆ ਜਾਵੇ । ਰਾਗ ਮਾਲਾ ੧ ਨਾ ਪੜ੍ਹਨੀ,; ਇਹ ਗੁਰਬਾਣੀ ਨਹੀਂ ਹੈ। ਪਾਠ ਉਕਤ ਮਰਯਾਦਾ ਨਾਲ ਕਰਨਾ, ਭਾਵੇਂ ਸਾਧਾਰਣ, ਅਖੰਡ, ਤੇ ਸਪਤਾਹ ਹੋਵੇ ।

---

੧ ਹੋਰ ਵਿਸਥਾਰ ਲਈ ਵੇਖੋ ਰਾਗ ਮਾਲਾ ਦਰਪਣ ।

# ਜਨਮ ਸੰਸਕਾਰ

ਸਤਿਗੁਰ ਸਾਚੈ ਦੀਆ ਭੇਜ। ਚਿਰੁ ਜੀਵਨੁ ਉਪ-
ਜਿਆ ਸੰਜੋਗਿ । ਉਦਰੈ ਮਾਹਿ ਆਇ ਕੀਆ
ਨਿਵਾਸੁ। ਮਾਤਾ ਕੈ ਮਨਿ ਬਹੁਤੁ ਬਿਗਾਸੁ । ੧ ।
ਜੰਮਿਆ ਪੂਤੁ ਭਗਤੁ ਗੋਵਿੰਦਕਾ। ਪ੍ਰਗਟਿਆ ਸਭ
ਮਹਿ ਲਿਖਿਆ ਧੁਰਕਾ।੧। ਰਹਾਉ। ਦਸੀ ਮਾਸੀ
ਹੁਕਮਿ ਬਾਲਕ ਜਨਮੁ ਲੀਆ । ਮਿਟਿਆ ਸੋਗੁ
ਮਹਾ ਅਨੰਦੁ ਥੀਆ । ਗੁਰਬਾਣੀ ਸਖੀ ਅਨੰਦੁ
ਗਾਵੈ। ਸਾਚੇ ਸਾਹਿਬ ਕੈ ਮਨਿ ਭਾਵੈ। ੨ । ਵਧੀ
ਵੇਲਿ ਬਹੁ ਪੀੜੀ ਚਾਲੀ। ਧਰਮ ਕਲਾ ਹਰਿ ਬੰਧਿ
ਬਹਾਲੀ। ਮਨ ਚਿੰਦਿਆ ਸਤਿਗੁਰੂ ਦਿਵਾਇਆ।
ਭਏ ਅਚਿੰਤ ਏਕ ਲਿਵ ਲਾਇਆ। ੩ । ਜਿਉ
ਬਾਲਕੁ ਪਿਤਾ ਊਪਰਿ ਕਰੇ ਬਹੁ ਮਾਣ । ਬੁਲਾ-
ਇਆ ਬੋਲੈ ਗੁਰ ਕੈ ਭਾਣਿ । ਗੁਝੀ ਛੰਨੀ ਨਾਹੀ
ਬਾਤਿ । ਗੁਰੁ ਨਾਨਕੁ ਤੁਠਾ ਕੀਨੀ ਦਾਤਿ ।
੪ । ੭ । ੧੦੧ । (ਆਸਾ ਮ: ੫

ਜਿਸ ਵੇਲੇ ਅਕਾਲ ਪੁਰਖ ਦੀ ਕਿਰਪਾ ਨਾਲ ਬਾਲਕ ਮਾਤਾ ਦੇ ਉਦਰ ਨਿਵਾਸ ਆ ਕਰੇ, ਉਸੇ ਸਮੇਂ ਤੋਂ ਉਸਦੀ ਮਾਤਾ ਦੀ ਸਿਹਤ ਦਾ ਬਹੁਤ ਧਿਆਨ ਰਖਣਾ ਚਾਹੀਦਾ ਹੈ ਅਤੇ ਬਸਤ੍ਰ, ਘਰ, ਪੌਣ ਪਾਣੀ, ਤੇ ਖੁਰਾਕ ਦੀ ਪੂਰੀ ੨ ਸਫ਼ਾਈ ਰਖਣੀ ਚਾਹੀਦੀ ਹੈ। ਜਿਸ ਵਕਤ ਪ੍ਰਸੂਤਾ ਦਾ ਸਮਾਂ ਆਵੇ ਤਾਂ ਕੋਈ ਚੰਗੀ ਸਿਆਣੀ ਸੂਧ

ਆਚਰਣ ਵਾਲੀ ( ਵਸ ਲਗਦੇ ਸਿੱਖਣੀ ) ਦਾਈ *ਸੇਵਾ ਵਾਸਤੇ ਮੁਕਰਰ ਕਰ ਦੇਣੀ ਚਾਹੀਏ। ਜਿਸ ਵੇਲੇ ਬਾਲਕ ਜਨਮ ਲਵੇ ਬਾਲਕ ਦੀ ਸਫ਼ਾਈ ਤੋਂ ਬਾਦ ਬਾਲਕ ਦੇ ਸੰਬੰਧੀਆਂ ਵਿਚੋਂ ਜਾਂ ਹੋਰ ਕੋਈ ਸਿਆਣੀ ਇਸਤ੍ਰੀ ਬਾਲਕ ਦੇ ਕੰਨ ਵਿਚ ਪੰਜ ਵਾਰੀ ਵਾਹਿਗੁਰੂ ਦਾ ਉਚਾਰਨ ਕਰੇ। ਵਾਹਿਗੁਰੂ ਅਕਾਲ ਪੁਰਖ ਦਾ ਧੰਨਵਾਦ ਕੀਤਾ ਜਾਵੇ। ਬਾਲਕ ਜਾਂ ਕੰਨਿਆਂ ਵਿਚ ਕੋਈ ਫ਼ਰਕ ਨਹੀਂ ਸਮਝਣਾ ਚਾਹੀਦਾ, ਪੁੱਤਰ ਧੀਆਂ, ਸਭ ਸਤਿਗੁਰੂ ਜੀ ਦੀਆਂ ਬਖ਼ਸ਼ਸ਼ਾਂ ਹਨ ਜਿਹਾ ਕਿ ਸਤਿਗੁਰੂ ਜੀ ਦਸਦੇ ਹਨ:—

"ਧੀਆਂ ਪੂਤ ਸਭ ਹਰਿ ਕੇ ਕੀਏ,
ਸਭਨਾਂ ਕੇ ਸਰਬੰਧ ਹਰ ਆਪ ਕਰਦੀਏ"

ਅਕਾਲ ਪੁਰਖ ਦੀ ਦਾਤਿ ਬਖ਼ਸ਼ੀ ਹੋਈ ਪੁਰ ਅਸੰਤੁਸ਼ਟ ਹੋਣਾ ਬੇਮੁਖਤਾਈ ਹੈ ਅਤੇ ਜਨਮ-ਘੁਟੀ (ਗੁੜ੍ਹਤੀ) ਜਲ ਮਿਠਾ ਪਾਕੇ ਪਹਿਲੀ ਪੌੜੀ ਜਪੁਜੀ ਦੀ ਤੇ ਸਲੋਕ ਪੜ੍ਹਕੇ ਖੰਡਾ ਜਾਂ ਕ੍ਰਿਪਾਨ ਭੇਟ ਕਰਕੇ ਅਰਦਾਸ ਕਰਨੀ ਤੇ ਸਤਿਨਾਮ ਵਾਹਿਗੁਰੂ ਦਾ ਧਿਆਨ ਧਰਕੇ ਬਾਲ ਨੂੰ ਘੁਟੀ ਪਿਲਾ ਦੇਣੀ। ਜੇਕਰ ਵਾਹਿਗੁਰੂ ਦੇ ਖੁਲ੍ਹੇ ਗੱਫੇ ਬਖਸ਼ੇ ਹੋਏ ਹਨ ਤਾਂ ਯਥਾ ਸ਼ਕਤਿ ਗ੍ਰੀਬਾਂ ਨੂੰ ਤੇ ਧਰਮ ਕਾਰਜਾਂ ਲਈ ਦਾਨ ਕਰਨਾ ਅਤੇ ਹੋਰ ਮੰਗਲ-ਮਈ ਸ਼ਬਦਾਂ ਦਾ ਕੀਰਤਨ ਕਰਨਾ ਕਰਾਣਾ। (ਜੇਕਰ ਸਰਧਾ ਹੋਵੇ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ

---

*ਆਮ ਕਰਕੇ ਮੁਸਲਮਾਨ ਦਾਈਆਂ ਹੀ ਮਿਲਦੀਆਂ ਹਨ ਜੋ ਬਾਲਕ ਦੇ ਜਨਮ ਸਮੇਂ ਪਰ ਕੰਨ ਵਿਚ ਤੁਰਕ ਭਾਸ਼ਾ ਦਾ ਮੰਤਰ (ਬਿਸਮਿੱਲਾ) ਆਖਦੀਆਂ ਹਨ। ਇਸ ਵੇਲੇ ਦਾ ਸ਼ਬਦ ਬਾਲਕ ਦੇ ਦਿਲ ਪੁਰ ਗੂੜ੍ਹਾ ਅਸਰ ਕਰਦਾ ਹੈ। ਮੈਸਮਰੇਜ਼ਮ ਦੇ ਵਿਦ੍ਵਾਨਾਂ ਦਾ ਭੀ ਇਹੋ ਖ਼ਿਆਲ ਹੈ ਇਸੇ ਅਸੂਲ ਨੂੰ ਮੁਖ ਰਖਕੇ ਬਾਦਸ਼ਾਹ ਅਕਬਰ ਨੇ ਪਹਿਰ ਦੇ ਤੜਕੇ (ਅੰਮ੍ਰਿਤ ਵੇਲੇ) ਕਾਲੀ ਪੋਸ਼ ਪਿੰਡ ਵਿਚ ਫਿਰਨ ਲਈ ( ਜੋ ਮੁਸਲਮਾਨ ਮੰਗਤੇ ਹੁੰਦੇ ਹਨ) ਮੁਕੱਰਰ ਕੀਤੇ ਸਨ, ਜੋ ਤੁਰਕ ਭਾਸ਼ਾ ਦੀ ਬਾਣੀ ਬੜੀ ਮਿਠੀ ਸੁਰ ਨਾਲ ਗਾਉਂਦੇ ਹੋਂਦੇ ਸਨ ਤਾਕਿ ਮੁਸਲਮਾਨ ਮਤਿ ਦਾ ਸੁਤੇ ਹੀ ਬਚਿਆਂ ਪੁਰ ਅਸਰ ਹੋ ਜਾਵੇ।

ਰਖਵਾਣਾ) ਕੀਰਤਨ ਸਮਾਪਤ ਹੋਣ ਪੁਰ ੧ਜਨਮ ਸੰਸਕਾਰ ਕਰਾਉਣ ਵਾਲਾ ਸਿੰਘ (ਜੋ ਰਹਿਤ ਬਹਿਤ ਵਿੱਚ ਤਿਆਰ- ਬਰ-ਤਿਆਰ ਪੰਜਾਂ ੨ਕੁਰਹਿਤਾਂ ਤੋਂ ਬਚਿਆ ਹੋਵੇ) ਕਾਰਜ ਦੀ ਅਰੰਭਤਾ ਦਾ ਅਰਦਾਸਾ ਸੋਧੇ ੩"ਹੇ ਸਤਿਗੁਰੂ ਬਖਸ਼ਿੰਦ ਪਿਤਾ ਜੀਓ, ਇਸ ਵਕਤ ਆਪ ਜੀ ਦੀ ਹਜ਼ੂਰੀ ਵਿਚ ਇਸ ਬਾਲਕ/ਕੰਨਿਆਂ ਦਾ ਜਨਮ (ਨਾਮ) ਸੰਸਕਾਰ ਕਰਨ ਲਈ ਆਪ ਦੇ ਸੇਵਕ ਆਗਿਆ ਮੰਗਦੇ ਹਨ, ਆਪ ਕਿਰਪਾ ਕਰਕੇ ਆਗਿਆ ਦਾ ਦਾਨ ਬਖਸ਼ਕੇ ਇਸ ਕਾਰਜ ਨੂੰ ਨਿਰਵਿਘਨਤਾ ਨਾਲ ਸਮਾਪਤ ਕਰਨਾ। ਆਪਣੇ ਘਰੋਂ ਸਿੱਖੀ ਦਾ ਤੇ ਨਾਮ ਦਾ ਦਾਨ ਬਖਸ਼ਣਾ

ਫਿਰ ਸੰਸਕਾਰ ਕਰਾਉਣ ਵਾਲਾ ਸੰਗਤ ਨੂੰ ਸੰਬੋਧਨ ਕਰਕੇ ਆਖੇ—ਖਾਲਸਾ ਜੀ ਜਨਮ ਸੰਸਕਾਰ ਕਰਨ ਦੀ ਆਗਿਆ ਹੈ ?

ਸੰਗਤ ਹੁਕਮ ਦੇਵੇ—ਸਤਿਗੁਰੂ ਦੀ ਆਗਿਆ ਹੈ ॥

ਫੇਰ ਸੰਸਕਾਰ ਕਰਾਉਣ ਵਾਲਾ ਸਾਫ਼ ਜਲ ਲੈਕੇ ਸਰਬਲੋਹ ਦੇ ਬਾਟੇ ਵਿਚ ਥੋੜਾ ਜਿਹਾ ਜਲ ਪਾਕੇ ਅਤੇ ਪਤਾਸੇ ਪਾਕੇ ਖੰਡੇ ਨਾਲ ਜਪੁਜੀ ਸਾਹਿਬ ਤੇ ਅਨੰਦ ਦੀਆਂ ਪੰਜ ਪਉੜੀਆਂ ਦਾ ਪਾਠ ਕਰਕੇ ਅੰਮ੍ਰਿਤ ਤਿਆਰ ਕਰੇ, ਤਿਆਰ ਹੋਣ ਪੁਰ ਬਾਟੇ ਦਾ ਅਰਦਾਸਾ ਕਰੇ—

---

੧ਗੁਰਦਵਾਰਿਆਂ ਵਿਖੇ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹਮੇਸ਼ਾਂ ਹੀ ਹੁੰਦਾ ਹੈ, ਜੇਕਰ ਦੀਵਾਨ ਘਰ ਵਿਚ ਕਰਨਾ ਹੋਵੇ ਤਾਂ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰ ਲੈਣਾ।

੨ ਕੁਰਹਿਤੀਏ ਦੇ ਨਾਲ ਖਾਣ ਨਾਲ ਭੀ ਫਿਰ ਅੰਮ੍ਰਿਤ ਦਾ ਅਧਕਾਰੀ ਹੋ ਜਾਂਦਾ ਹੈ ਇਸ ਲਈ ਚਾਰ ਕੁਰਹਿਤਾਂ ਹਨ। ਵੇਰਵਾ: (ਰੋਮਾਂ ਦੀ ਬੇਅਦਬੀ, ਤਮਾਕੂ ਦਾ ਵਰਤਨਾ, ਕੁਠਾ ਖਾਣਾ, ਪਰਇਸਤ੍ਰੀ ਗਾਮਣਾ, ਇਨ੍ਹਾਂ ਚੋਹਾਂ ਕੁਰਹਿਤੀਆਂ ਨਾਲ ਖਾਣਾ।

੩ ਇਸ ਵਕਤ ਸਿਰਫ ਗ੍ਰੰਥੀ ਅਤੇ ਬੱਚਾ ਤੇ ਉਸਦੀ ਮਾਤਾ ਖੜੇ ਹੋਣ, ਸੰਗਤ ਬੈਠੀ ਰਹੇ ਕਿਉਂਕਿ ਇਹ ਅਰਦਾਸਾ ਇਕ ਧਿਰ ਵਲੋਂ ਹੈ।

ਹੇ ਸਤਿਗੁਰੂ ਜੀ ਆਪ ਜੀ ਦੇ ਹੁਕਮ ਅਨੁਸਾਰ ਇਸ ਬਾਲਕ/ਕੰਨਿਆਂ ਦੇ ਨਾਮ ਸੰਸਕਾਰ ਕਰਨ ਲਈ ਅੰਮ੍ਰਿਤ ਦਾ ਬਾਟਾ ਤਿਆਰ ਹੈ, ਆਪ ਕਿਰਪਾ ਕਰਕੇ ਇਸ ਬਾਲਕ ਨੂੰ ਨਾਮ ਅਤੇ ਗੁਰਸਿੱਖੀ ਦਾ ਦਾਨ ਬਖਸ਼ੋ, ਕਿਉਂਕਿ "ਬਹੁਤ ਜਨਮ ਬਿਛਰੇ ਥੇ ਮਾਧਉ, ਇਹ ਜਨਮੁ ਤੁਮਾਰੇ ਲੇਖੇ ।" ਦੇ ਮਹਾਂ ਵਾਕ ਅਨੁਸਾਰ, ਇਹ ਜਨਮ ਤੇਰੇ ਲੇਖੇ ਵਿੱਚ ਲਗੇ, ਆਪ ਦੇ ਦਰ ਤੋਂ ਮਿਲੀ ਆਯੂ ਸਿੱਖੀ ਸਿੱਦਕ ਵਿੱਚ ਬਤੀਤ ਹੋਵੇ।

ਇਸ ਸਮੇ ਜੋ ਹਿੰਦੂ ਲੋਕ ਸੂਤਕ ਆਦਿਕ ਰਖਦੇ ਹਨ ਓਸ ਦਾ ਕੋਈ ਖਿਆਲ ਭੀ ਨਹੀਂ ਕਰਨਾ, ਇਹ ਮਨਮਤਾਂ ਹਨ।

ਜਦੋਂ ਪ੍ਰਸੂਤਾ ਇਸਤ੍ਰੀ (ਬਾਲਕ ਦੀ ਮਾਤਾ) ਹਰ ਪ੍ਰਕਾਰ ਇਸ ਜੋਗ ਹੋ ਜਾਵੇ ੧ ਕਿ ਆਪਣੀ ਕਿਰਿਆ ਸੋਧ ਸਕੇ ਅਤੇ ਗੁਰਦੁਆਰੇ ਪਹੁੰਚ ਸਕਦੀ ਹੋਵੇ ਤਾਂ ਗੁਰਦੁਆਰੇ (ਲੋੜ ਅਨੁਸਾਰ ਘਰ ਵਿਖੇ ਹੀ) ਦੀਵਾਨ ੨ਸਜਾਉਣਾ; ਬੱਚੇ ਦੀ ਮਾਤਾ ਬੱਚੇ ਸਮੇਤ ਇਸ਼ਨਾਨ ਕਰਕੇ ਨਵੀਨ ਵਸਤ੍ਰ ਪਹਿਨ ਕੇ ਗੁਰੂ ਦੇ ਦੀਵਾਨ ਵਿਖੇ ਹਾਜ਼ਰ ਹੋਵੇ। ਕੜਾਹ ਪ੍ਰਸ਼ਾਦ ਦੀ ਦੇਗ ਤਿਆਰ ਕਰਕੇ ਦੀਵਾਨ ਵਿਚ ਲਿਆਂਦੀ ਜਾਵੇ। ਸਾਧ ਸੰਗਤ ਹੇਠਾਂ ਲਿਖੇ ਮੰਗਲ-ਮਈ ਸ਼ਬਦਾਂ ਦਾ ਕੀਰਤਨ ਕਰੇ:—

"ਸਤਿਗੁਰ ਸਾਚੇ ਦੀਆ ਭੇਜ" (ਇਹ ਸ਼ਬਦ ਉਤੇ ਲਿਖ ਆਏ ਹਾਂ, ਓਥੋਂ ਦੇਖ ਲੈਣਾ)।

---

੧ ਗਿਆਰਾਂ, ਦਸ ਨੋਂ, ਅਠ ਦਿਨ ਆਦਿਕ ਦਾ ਕੋਈ ਭਰਮ ਨਹੀਂ ਹੈ, ਸਿਹਤ ਤੇ ਮੁਨੱਸਰ ਹੈ।

੨ਦੀਵਾਨ ਤੋਂ ਭਾਵ ਬਹੁਤ ਸੰਗਤ ਇਕੱਠੀ ਹੋਣ ਦਾ ਨਹੀਂ, ਭਾਈ ਗੁਰਦਾਸ ਜੀ ਨੇ ਸਾਧ ਸੰਗਤ ਦੀ ਲੱਖਸ਼ਣਾ (ਸਰੂਪ) ਇਸਤਰਾਂ ਦਸਿਆ ਹੈ:

ਇਕ ਸਿਖ, ਦੋਇ ਸਾਧ ਸੰਗਤ, ਪੰਜੀ ਪਰਮੇਸਰ।

ਪੁਨਾ ਗੁਰਵਾਕ:

ਸਤ ਸੰਗਤਿ ਕੈਸੀ ਜਾਣੀਐ, ਜਿਥੈ ਏਕੋ ਨਾਮੁ ਵਖਾਣੀਐ।

ਪਰਮੇਸਰਿ ਦਿਤਾ ਬੰਨਾ । ਦੁਖ ਰੋਗ ਕਾ ਡੇਰਾ ਭੰਨਾ । ਅਨਦ ਕਰਹਿ ਨਰ ਨਾਰੀ। ਹਰਿ ਹਰਿ ਪ੍ਰਭਿ ਕਿਰਪਾ ਧਾਰੀ। ੧ । ਸੰਤਹੁ ਸੁਖ ਹੋਆ ਸਭ ਥਾਈ । ਪਾਰਬ੍ਰਹਮੁ ਪੂਰਨ ਪਰਮੇਸਰੁ ਰਵਿ ਰਹਿਆ ਸਭਨੀ ਜਾਈ ।੧। ਰਹਾਉ । ਧੁਰ ਕੀ ਬਾਣੀ ਆਈ । ਤਿਨਿ ਸਗਲੀ ਚਿੰਤ ਮਿਟਾਈ। ਦਇਆਲ ਪੁਰਖ ਮਿਹਰਵਾਨਾ । ਹਰਿ ਨਾਨਕ ਸਾਚੁ ਵਖਾਨਾ । ੨ । ੧੩ । ੭੭।

(ਸੋਰਠ ਮਹਲਾ ੫

ਪੂਰੀ ਆਸਾ ਜੀ ਮਨਸਾ ਮੇਰੇ ਰਾਮ । ਮੋਹਿ ਨਿਰਗੁਣ ਜੀਉ ਸਭਿ ਗੁਣ ਤੇਰੇ ਰਾਮ । ਸਭਿ ਗੁਣ ਤੇਰੇ ਠਾਕੁਰ ਮੇਰੇ ਕਿਤੁ ਮੁਖਿ ਤੁਧੁ ਸਾਲਾਹੀ ॥ ਗੁਣ ਅਵਗੁਣੁ ਮੇਰਾ ਕਿਛੁ ਨ ਬੀਚਾਰਿਆ ਬਖਸਿ ਲੀਆ ਖਿਨ ਮਾਹੀ ॥ ਨਉ ਨਿਧ ਪਾਈ ਵਜੀ ਵਾਧਾਈ ਵਾਜੇ ਅਨਹਦ ਤੂਰੇ ॥ ਕਹੁ ਨਾਨਕ ਮੈ ਵਰੁ ਘਰਿ ਪਾਇਆ ਮੇਰੇ ਲਾਥੇ ਜੀ ਸਗਲ ਵਿਸੂਰੇ ॥

(ਵਡਹੰਸ ਮਹਲਾ ੫

ਅਪਣੇ ਬਾਲਕ ਆਪਿ ਰਖਿਅਨੁ ਪਾਰਬ੍ਰਹਮ ਗੁਰ ਦੇਵ। ਸੁਖ ਸਾਂਤਿ ਸਹਜ ਅਨਦ ਭਏ ਪੂਰਨ ਭਈ ਸੇਵ । ੧ ।ਰਹਾਉ। ਭਗਤ ਜਨਾ ਕੀ ਬੇਨਤੀ ਸੁਣੀ ਪ੍ਰਭ ਆਪਿ। ਰੋਗ ਮਿਟਾਇ ਜੀਵਾਲਿਅਨ ਜਾ ਕਾ ਵਡ ਪ੍ਰਤਾਪ । ੧ । ਦੋਖ ਹਮਾਰੇ ਬਖਸਿਅਨੁ ਅਪਣੀ ਕਲ ਧਾਰੀ । ਮਨ ਬਾਂਛਤ ਫਲ ਦਿਤਿਅਨੁ ਨਾਨਕ ਬਲਿਹਾਰੀ। ੨ । ੧੬ । ੮੦ ।

(ਬਿਲਾਵਲ ਮ: ੫

ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ ਅਰੋਗਾ। ਕੋਟਿ ਬਿਘਨ ਲਾਥੇ ਪ੍ਰਭ ਸਰਣਾ ਪ੍ਰਗਟੇ ਭਲੇ ਸੰਜੋਗਾ ।੧। ਪ੍ਰਭ ਬਾਣੀ ਸਬਦੁ

ਸੁਭਾਖਿਆ। ਗਾਵਹੁ ਸੁਣਹੁ ਪੜਹੁ ਨਿਤ ਭਾਈ
ਗੁਰ ਪੂਰੈ ਤੂ ਰਾਖਿਆ। ਰਹਾਉ। ਸਾਚਾ ਸਾਹਿਬੁ
ਅਮਿਤਿ ਵਡਾਈ ਭਗਤਿ ਵਛਲ ਦਇਆਲਾ।
ਸੰਤਾ ਕੀ ਪੈਜ ਰਖਦਾ ਆਇਆ ਆਦਿ ਬਿਰਦੁ
ਪ੍ਰਤਿਪਾਲਾ ।੨। ਹਰਿ ਅੰਮ੍ਰਿਤ ਨਾਮੁ ਭੋਜਨੁ
ਨਿਤ ਭੁੰਚਹੁ ਸਰਬ ਵੇਲਾ ਮੁਖਿ ਪਾਵਹੁ।
ਜਰਾ ਮਰਾ ਤਾਪੁ ਸਭੁ ਨਾਠਾ ਗੁਣ ਗੋਬਿੰਦ ਨਿਤ
ਗਾਵਹੁ।੩। ਸੁਣੀ ਅਰਦਾਸਿ ਸੁਆਮੀ ਮੇਰੈ
ਸਰਬ ਕਲਾ ਬਣਿਆਈ। ਪ੍ਰਗਟ ਭਈ ਸਗਲੇ
ਜੁਗ ਅੰਤਰਿ ਗੁਰ ਨਾਨਕ ਕੀ ਵਡਿਆਈ ॥
੪॥੧੧॥ [ਸੋਰਠਿ ਮ: ੫

ਫਿਰ ਸੰਸਕਾਰ ਕਰਾਣ ਵਾਲਾ ਸਿੰਘ ਪੰਜ ਬੂੰਦਾਂ ਬੱਚੇ ਦੇ ਮੁਖ ਵਿਚ ਪਾਵੇ, ਪੰਜ ਬੂੰਦਾਂ ਸੀਸਪੁਰ ਪੰਜ ਬੂੰਦਾਂ ਨੇਤ੍ਰਾਂ ਪੁਰ ਛਿਟੇ ਮਾਰੇ। ਬਾਕੀ ਦਾ ਅੰਮ੍ਰਿਤ ਬੱਚੇ ਦੀ ਮਾਤਾ ਨੂੰ ਛਕਾ ਦੇਣਾ ਅਤੇ ਬੱਚੇ ਦੀ ਮਾਤਾ ਤੋਂ ਰਹਿਤ ਵਿਸਰ ਗਈ ਹੋਵੇ ਤਾਂ ਪੰਜਾਂ ਪਿਆਰਿਆਂ ਨੇ ਸੋਧਨਾ ਕਰਕੇ ਰਹਿਤ ਵਿਸਰੀ ਦਾ ਅਰਦਾਸਾ ਕਰ ਦੇਨਾ, ਇਸਤੋਂ ਬਾਦ ਮਰਯਾਦਾ ਅਨੁਸਾਰ [1]ਗ੍ਰੰਥੀ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਵਾਕ ਲਵੇ, ਜੋ ਸ਼ਬਦ ਦਾ ਪਹਿਲਾ ਅਖਰ ਨਿਕਲੇ ਉਸ ਅਖਰ ਪੁਰ ਬਾਲਕ ਦਾ ਨਾਮ ਰਖਣਾ, ਅਖਰ ਪਹਿਲੇ ਨੂੰ ਛੱਡ ਦੂਜਾ ਤੀਜਾ ਆਦਿਕ ਨਹੀਂ ਬਦਲਨਾ, ਕਿਓਂਕਿ ਇਸਤਰ੍ਹਾਂ ਨਾਲ ਸਤਿਗੁਰੂ ਜੀ ਦੇ ਹੁਕਮ ਦੀ ਆਗਿਆ ਭੰਗ ਹੁੰਦੀ ਹੈ। ਇਸਤੋਂ ਬਾਦ ਜੇਕਰ ਪਹਿਲਾਂ ਨਾਮ ਸੰਸਕਾਰ ਦੇ ਨਿਮਿਤ ਪਾਠ ਰਖਿਆ ਹੋਵੇ ਤਾਂ ਭੋਗਪਾਉਣਾ, ਨਾ ਰਖਿਆ ਹੋਵੇ ਤਾਂ ਅਨੰਦ ਸਾਹਿਬ ਦਾ ਪਾਠ ਕਰਕੇ ਅਰਦਾਸਾ ਸੋਧਕੇ ਦੇਗ ਵਰਤਾਉਣੀ ਤੇ ਦੀਵਾਨ ਦੀ ਸਮਾਪਤੀ ਕਰ ਦੇਣੀ।

---

[1]ਗੁਰੂ ਗ੍ਰੰਥ ਸਾਹਿਬ ਖੋਲ੍ਹਕੇ ਖਬੇ ਪਾਸਿਓਂ (ਆਦਿ ਵਲੋਂ) ਪਤ੍ਰਾ ਉਥੱਲ ਕੇ ਜਿਹੜਾ ਸ਼ਬਦ ਸ਼ੁਰੂ ਹੁੰਦਾ ਹੋਵੇ ਉਹ ਪੜਨਾ, ਜਿਸ ਦਾ ਕਿ ਦੂਜੇ ਪਾਸੇ ਆਲਣੇ ਭੋਗ ਪਵੇ।

# ਅੰਮ੍ਰਿਤ ਸੰਸਕਾਰ

ਅੰਮ੍ਰਿਤੁ ਪੀਵਹੁ ਸਦਾ ਚਿਰੁ ਜੀਵਹੁ ਹਰਿ ਸਿਮਰਤ ਅਨਦ ਅਨੰਤਾ।
ਰੰਗ ਤਮਾਸਾ ਪੂਰਨ ਆਸਾ ਕਬਹਿ ਨ ਬਿਆਪੈ ਚਿੰਤਾ॥
(ਗੂਜਰੀ ਮ: ੫

ਅੰਮ੍ਰਿਤ ਛਕਣ ਦੀ ਆਰਬਲਾ—

ਜਿਸ ਤਰ੍ਹਾਂ ਹਿੰਦੂ ਮਤਿ ਵਿਚ ਜਨੇਊ੧੨ ਸਾਲ ਦੀ ਆਰਬਲਾ ਵਿਚ ਪਾਉਣ ਦਾ ਵਿਧਾਨ ਹੈ, ਤੇ ਮੁਸਲਮਾਨਾਂ ਦੀ ਸੁੰਨਤ, ਈਸਾਈਆਂ ਦਾ ਬਪਤਿਸਮਾ ੧੦–੧੨ ਸਾਲ ਦੀ ਆਯੂ ਅੰਦਰ ਕਰਨਾ ਜ਼ਰੂਰੀ ਹੈ, ਇਸੇ ਤਰ੍ਹਾਂ ਖਾਲਸਾ ਧਰਮ ਅੰਦਰ ਅੰਮ੍ਰਿਤ ਸੰਸਕਾਰ ਕਰਨਾ ਹੈ। ਇਸ ਧਰਮ ਕਰਮ ਦੀ ਆਵਣ ਦੀ ਅਵਸਥਾ ਘੱਟੋ ਘਟ ੧੨ ਯਾ ੧੩ ਸਾਲ ਦੀ ਹੋਣੀ ਜ਼ਰੂਰੀ ਹੈ, ਕਿਉਂਕਿ ਜਿਤਨਾ ਚਿਰ ਬਾਲਕ ਅੰਮ੍ਰਿਤ ਦੀ ੧ਰਹਿਤ ਰਖਣ ਦੀ ਮਰਯਾਦਾ ਚੰਗੀ ਤਰ੍ਹਾਂ ਨਾਲ ਸਮਝ ਨਹੀਂ ਲੈਂਦਾ ਉਤਨਾ ਚਿਰ ਅੰਮ੍ਰਿਤ ਛਕਾਣ ਦਾ ਕੋਈ ਲਾਭ ਨਹੀਂ ਹੋਵੇਗਾ। ਕਿਉਂਕਿ ਰਹਿਤ ਰਖੀ ਨਾ ਗਈ ਤਾਂ ਫਿਰ ਦੁਬਾਰਾ ਅੰਮ੍ਰਿਤ ਛਕਣ ਦਾ ਅਧਿਕਾਰੀ ਹੋਵੇਗਾ, ਇਸਤਰ੍ਹਾਂ ਕਰਨ ਨਾਲ ਬਾਰੰਬਾਰ ਅੰਮ੍ਰਿਤ ਛਕਣ ਦੀ ਆਦਿਤ ਪੈ ਜਾਂਦੀ ਹੈ ਜੋ ਕਿ ਠੀਕ ਨਹੀਂ ਹੈ। ਸ੍ਰੀ ਕਲਗੀਧਰ ਜੀ ਦੇ ਬਚਨ ਤੋਂ ਭੀ ਇਹ ਭਾਵ ਨਿਕਲਦਾ ਹੈ ਜਿਹਾ ਕਿ:—

'ਜਬ ਹਮ ਕਰਮ ਧਰਮ ਮੋ ਆਏ।ਦੇਵ ਲੋਕ ਤਬ ਪਿਤਾ ੨ ਸਿਧਾਏ।

---

੧ਪਹਿਲੇ ਨੌਂ ਸਤਿਗੁਰਾਂ ਦੇ ਵੇਲੇ ਚਰਨਾਂਮ੍ਰਿਤ ਹੁੰਦਾ ਸੀ, ਜੋਕਿ ਹਿੰਦੂਆਂ ਦੇ ਜਨੇਊ ਦੇ ਮੁਕਾਬਲੇ ਤੇ ਹੁੰਦਾ ਸੀ ਇਸ ਦਾ ਹਕ ਹਰ ਇਕ ਗੁਰ ਸਿੱਖ ਨੂੰ ਸੀ ਜਿਹਾ ਕਿ "ਚਰਨ ਧੋਇ ਰਹਿਰਾਸ ਕਰ ਚਰਨਾਮ੍ਰਿਤ ਸਿੱਖਾਂ ਪੀਲਾਇਆ ਚਾਰਵਰਨ ਇਕ ਵਰਨ ਕਰਾਇਆ।" (ਭਾ: ਗੁਰਦਾਸ) (ਦੇਖੋ ਹਮ ਹਿੰਦੂ ਨਹੀਂ ਸਫਾ ੧੯੯) ਦਸਮ ਗੁਰੂ ਜੀ ਨੇ ਚਰਨਾਂਮ੍ਰਿਤ ਦੀ ਮਰਯਾਦਾ ਬੰਦ ਕਰਕੇ, ਖੰਡੇ ਦੇ ਅੰਮ੍ਰਿਤ ਦੀ ਮਰਯਾਦਾ ਕੈਮ ਕੀਤੀ।

੨ਜ਼ਰੂਰੀ ਹੈ ਕਿ ਅਮ੍ਰਿਤ ਛਕਣ ਤੋਂ ਪਹਿਲਾਂ ਬੱਚਾ ਗੁਰਮੁਖੀ ਵਿਦਿਆ ਪਾ ਚੁਕਾ ਹੋਵੇ ਤੇ ਨਿਤਨੇਮ ਕਰ ਸਕਦਾ ਹੋਵੇ, ਅਤੇ ਹੋਰ ਖਾਲਸਾ ਧਰਮ ਦੀਆਂ ਪੁਸਤਕਾਂ (ਇਤਿਹਾਸ ਨੂੰ) ਪੜ੍ਹ ਸਮਝ ਸਕਦਾ ਹੋਵੇ।

ਸੁ ਉਕਤ ਪ੍ਰਮਾਣਾਂ ਤੋਂ ਸਿਧ ਹੈ ਕਿ ੧੨-੧੩ ਸਾਲ ਤੋਂ ਪਹਿਲਾਂ ਅੰਮ੍ਰਿਤ ਨਹੀਂ ਛਕਾਉਣਾ ਚਾਹੀਦਾ ਕਿਉਂਕਿ ਪਹਿਲਾਂ ਗੁਰਸਿਖ ਤਾਂ ਹੈ ਈ, ਕਿਉਂਕਿ ਉਸਦਾ ਜਨਮ ਸੰਸਕਾਰ ਹੋ ਚੁਕਾ ਹੈ। ਇਸ ਤੋਂ ਬਾਦ ਸਰੀਰ ਦੇ ਅੰਤਮ ਸ੍ਵਾਸ ਤਕ ਹਰ ਸਮੇ ਹਰ ਪ੍ਰਾਣੀ ਅੰਮ੍ਰਿਤ ਛਕ ਸਕਦਾ ਹੈ।

ਅੰਮ੍ਰਿਤ ਛਕਣਾ ਹਰ ਇਕ ਲਈ ਜ਼ਰੂਰੀ ਹੈ--

ਭਾਰਤ ਵਰਸ਼ ਅੰਦਰ ਜਦੋਂ ਧਾਰਮਕ ਅਤੇ ਵਿਵਹਾਰਕ ਮਰਯਾਦਾ ਵਿਗੜ ਚੁਕੀਆਂ ਸਨ ਅਤੇ ਮਲੇਛ ਸੁਭਾਉ ਵਾਲੇ ਰਾਜ ਨੇ ਪਰਜਾ ਨੂੰ ਪੀੜਤ ਕੀਤਾ; ਗਊ ਗਰੀਬ ਨੂੰ ਤੰਗ ਕਰ ਹਿੰਦੂਆਂ ਨੂੰ ਜ਼ੁਲਮ ਦੀ ਤਲਵਾਰ ਨਾਲ ਮੁਸਲਮਾਨ ਕੀਤਾ ਜਾਂਦਾ ਸੀ, ਉਸ ਸਮੇ ਕਿਸੇ ਵੀ ਭਾਰਤ ਦੀ ਬਾਂਹ ਨ ਫੜੀ। ਸਭ ਪਾਸਿਓਂ ਨਿਰਾਸਤਾ ਦੇਖ ਕਸ਼ਮੀਰ ਦੇਸ ਦੇ ਵਸਨੀਕ ਬ੍ਰਹਿਮਣਾਂ ਦਾ ਡੇਪੂਟੇਸ਼ਨ (ਜੱਥਾ) ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਰਨ ਆਇਆ ਤੇ ਹਿੰਦੂ ਧਰਮ ਦੀ ਰਖਿਆ ਲਈ ਬੇਨਤੀ ਕੀਤੀ। ਸਤਿਗੁਰੂ ਜੀ ਨੇ ਸਰਨ ਆਇਆਂ ਦੀ ਪਾਲਣਾ ਕਰਨ ਤੇ ਮਲੇਛ ਰਾਜ ਦੀਆਂ ਜੜ੍ਹਾਂ ਉਖੇੜਨ ਵਾਸਤੇ ਉਨ੍ਹਾਂ ਦੀ ਬਾਂਹ ਪਕੜੀ ਅਤੇ ਆਪਣਾ ਸੀਸ ਕੁਰਬਾਨ ਕਰ ਦਿਤਾ। ਇਸ ਵਕਤ ਹਿੰਦੁਸਤਾਨ ਵਿਚੋਂ ਧਰਮ, ਨਾਮ ਅਣਖਪੁਣਾ ਅਤੇ ਬੀਰ ਰਸ (ਛਤ੍ਰੀਪੁਣਾ) ਬਿਲਕੁਲ ਨਾਸ ਹੋ ਚੁਕਾ ਸੀ। ਗਲਕੀ, ਭਾਰਤ ਵਾਸੀ ਜ਼ਿੰਦਾ ਹੀ ਮੁਰਦਾ ਹੋ ਚੁਕੇ ਸਨ। ਉਨ੍ਹਾਂ ਨੂੰ ਫਿਰ ਸੰਜੀਵਨ ਕਰਕੇ ਧਰਮ ਦੀ ਪਾਲਨਾ ਕਰਨ ਵਾਸਤੇ, ਮੁਰਦਿਆਂ ਤੋਂ ਸ਼ੇਰ ਕਰਨ ਲਈ ਦਸਮੇਸ ਪਿਤਾ ਜੀ ਨੇ ਖੰਡੇ ਦਾ ਅੰਮ੍ਰਿਤ ਛਕਾ ਖਾਲਸਾ ਪੰਥ ਸਾਜਿਆ ਤੇ ਭਾਰਤ ਰੁੜ੍ਹਦੇ ਨੂੰ ਬਚਾਇਆ। ਸੂਰਬੀਰ ਖਾਲਸਾ ਕੌਮ ਪ੍ਰਗਟ ਕੀਤੀ। ਇਸ ਵਾਸਤੇ ਜਿਸ ਅੰਮ੍ਰਿਤ ਵਿਚ ਏਹ ਸ਼ਕਤੀਆਂ ਹੋਣ ਓਹ ਅੰਮ੍ਰਿਤ ਛਕਣਾ ਹਰ ਇਕ ਪ੍ਰਾਣੀ (ਪੁਰਖ ਤੇ ਇਸਤ੍ਰੀ) ਲਈ ਜ਼ਰੂਰੀ ਹੈ।

ਪਿਆਰੇ ਪਾਠਕ ਜੀ, ਆਪ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਆਪਣੇ ਧਰਮ ਕਰਮ ਵਿਚ ਸ਼ਾਮਲ ਹੋਣ ਵਾਸਤੇ ਹੋਰ ਕੌਮਾਂ

ਕਿਤਨੀਆਂ ਤਕਲੀਫ਼ਾਂ ਸਹਾਰ ਆਪਣੇ ਮਜ਼੍ਹਬ ਵਿਚ ਸ਼ਾਮਲ ਹੁੰਦੀਆਂ ਹਨ।

ਹਿੰਦੂਆਂ ਦੀਆਂ ਕਈ ਸ੍ਰੇਣੀਆਂ ਹਨ ਜੋ ਜਨੇਊ ਦੀ ਥਾਂ ਦੁਵਾਰਕਾਨਾਥ ਜਾਕੇ ਤਾਂਬੇ ਦੇ ਤਪੇ ਹੋਏ ਛਾਪੇ ਆਪਣੀਆਂ ਬਾਹਾਂ ਪੁਰ ਲਗਾਉਂਦੇ ਹਨ, ਜਿਨ੍ਹਾਂ ਨਾਲ ਅਤੀ ਕਸ਼ਟ ਹੁੰਦਾ ਹੈ। ਮੁਸਲਮਾਨ ਸੁੰਨਤ ਕੈਸੀ ਕਠਨ ਰਸਮ ਕਰਵਾਉਂਦੇ ਹਨ, ਪਰ ਆਪਣੀ ਔਲਾਦ ਨੂੰ ਆਪਣੇ ਜਾਤੀ ਸੰਸਕਾਰ ਤੋਂ ਖਾਲੀ ਨਹੀਂ ਰਹਿਣ ਦਿੰਦੇ। ਫਿਰ ਸਾਡੇ ਵਾਸਤੇ ਸ਼ੋਕ ਦੀ ਗਲ ਨਹੀਂ ਕਿ ਅਸੀ ਅੰਮ੍ਰਿਤ (ਜੋ ਸੁਖਾਲਾ ਹੀ ਧਾਰਣ ਹੋ ਸਕਦਾ ਹੈ) ਪਾਨ ਨ ਕਰੀਏ, ਜਿਸਦੇ ਪਾਨ ਕਰਨ ਤੋਂ ਬਿਨਾ ਨਿਗੁਰਾ ਰਹੀਦਾ ਹੈ, ਨਿਗੁਰਾ ਦੁਨੀਆਂ ਪੁਰ ਸਭਨਾਂ ਨਾਲੋਂ ਭ੍ਰਿਸਟਿਆ ਹੋਇਆ ਹੈ ਇਸ ਲਈ ਹਰ ਇਕ ਨੂੰ ਅੰਮ੍ਰਿਤ ਛਕਣਾ ਜ਼ਰੂਰੀ ਹੈ।

ਅੰਮ੍ਰਿਤ ਛਕਣ ਵਾਲੇ ਵਿਚ ਏਹ ਗੁਣ ਹੋਣੇ ਚਾਹੀਦੇ ਹਨ:—

ਅੰਮ੍ਰਿਤ ਛਕਣ ਵਾਲੇ ਕੇਸਾਂ ਸਣੇ ਇਸ਼ਨਾਨ ਕਰਕੇ, ਸ੍ਵਛ ਬਸਤਰ (ਹੋ ਸਕੇ ਤਾਂ ਨਵੀਨ) ਪਹਿਰੇ, ਸੀਸ ਪੁਰ ਸਿਧੀ (ਗੁਰਮੁਖੀ) ਦਸਤਾਰ, ਤੇੜ ਕਚਹਿਰਾ, ਗਲ ਕੁੜਤਾ, ਕ੍ਰਿਪਾਨ ਗਾਤ੍ਰੇ ਪਹਿਰ, ਕੰਘਾ, ਕੜਾ, ਧਾਰਨ ਕਰ, ਕਮਰ-ਕੱਸਾ ਕਰਕੇ (ਕੋਈ ਤਵੀਤ, ਜਨੇਊ, ਮੁਰਕੀ ਆਦਿਕ ਚੀਜ਼ ਨਾ ਪਹਿਰੀ ਹੋਵੇ) ਦਿਲ ਵਿਚ ਤੀਬਰ ਇੱਛਾ ਅੰਮ੍ਰਿਤ ਪਾਨ ਕਰਨ ਦੀ ਹੋਵੇ, ਪੰਜ ਪਿਆਰਿਆਂ ਪੁਰ ਪੂਰਨ ਸਰਧਾ ਹੋਵੇ, ਮਾਨੋ ਸ੍ਰੀ ਦਸਮੇਸ ਪਿਤਾ ਜੀ ਆਪ ਪਰਤੱਖ ਅੰਮ੍ਰਿਤ ਦਾ ਦਾਨ ਦੇ ਰਹੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ (ਜਿਥੇ ਦੀਵਾਨ ਅਸਥਾਂਨ ਹੋਵੇ) ਦੀ ਹਜ਼ੂਰੀ ਵਿਚ ਆਕੇ ਪਹਿਲਾਂ ਸਤਿਗੁਰੂ ਜੀ ਨੂੰ ਨਿਮਸਕਾਰ ਕਰਕੇ ਵਾਹਿਗੁਰੂ ਜੀ ਕੀ ਫਤਹਿ ਬੁਲਾਕੇ ਸਵਾਧਾਨ ਹੋਕੇ ਖਲੋ ਜਾਣ ਅਤੇ ਹੇਠ ਲਿਖੇ ਬੇਨਤੀ ਦੇ ਭਾਵ ਦੇ ਸ਼ਬਦ ਪੜ੍ਹਨ:—

ਮੇਲਿ ਲੇਹੁ ਦਇਆਲ ਢਹਿ ਪਏ ਦੁਆਰਿਆ ।
ਰਖਿ ਲੇਵਹੁ ਦੀਨ ਦਇਆਲ ਭ੍ਰਮਤ ਬਹੁ ਹਾਰਿਆ ।
ਭਗਤਿ ਵਛਲੁ ਤੇਰਾ ਬਿਰਦੁ ਹਰਿ ਪਤਿਤ ਉਧਾਰਿਆ ।
ਤੁਝ ਬਿਨੁ ਨਾਹੀ ਕੋਇ ਬਿਨਉ ਮੋਹਿ ਸਾਰਿਆ ।
ਕਰੁ ਗਹਿ ਲੇਹੁ ਦਇਆਲ ਸਾਗਰ ਸੰਸਾਰਿਆ ।

(ਵਾਰ ਜੈ: ਪਉੜੀ ੧੯

ਪੰਜ ਪਿਆਰਿਆਂ ਦੀ ਚੋਣ:—

ਪੂਰਨ ਰਹਿਤ ਵਾਨ ਸਿੰਘ ਹੋਣ, ਪੰਜ ਕਕਾਰ ਦੀ ਅਤੁਟ ਧਾਰਨਾ ਰਖਦੇ ਹੋਏ ਅੰਮ੍ਰਿਤ ਵੇਲੇ ਉਠਨ ਵਾਲੇ ਉਦਮੀ ਅਤੇ ਪੰਜਾਂ ਬਾਣੀਆਂ ਦੇ ਨਿਤਨੇਮੀ, ਨਾਮ ਦੇ ਅਭਿਆਸੀ, ਪੰਜ ਕੁਰਹਿਤਾਂ ਤੋਂ ਬਚੇ ਹੋਣ, ਕੋਈ ਅੰਗ ਭੰਗ ਨਾ ਹੋਵੇ. ਆਪਣੇ ਸਭ ਕਾਰਜ ਗੁਰਮਤਿ ਅਨੁਸਾਰ ਕਰਣ ਵਾਲੇ ਹੋਵਣ, ਦਸਵੰਧ ਗੁਰੂ ਦਾ ਦੇਂਦੇ ਹੋਣ,ਸੰਗਤ (ਇਲਾਕੇ ਵਿਚ) ਵਿਚ ਮਾਨ-ਨੀਕ ਹੋਣ ਤਾਂ ਕਿ ਅੰਮ੍ਰਿਤ ਅਭਲਾਖੀਆਂ ਪੁਰ ਚੰਗਾ ਅਸਰ ਪਵੇ ।

ਅੰਮ੍ਰਿਤ ਸਜਾਉਣ ਦੀ ਮਰਯਾਦਾ:—

ਸੰਗਤ ਵਿਚੋਂ ਛੇ ਸਿੰਘ (ਜੋ ਪੰਜ ਪਿਆਰਿਆਂ ਦੀ ਸੇਵਾ ਕਰਨ ਦੇ ਲਾਇਕ ਹੋਵਣ) ਚੁਣ ਲੈਣੇ ਜਿਨ੍ਹਾਂ ਵਿਚੋਂ ਇਕ ਗ੍ਰੰਥੀ, ਪੰਜ ਅੰਮ੍ਰਿਤ ਦਾ ਬਾਟਾ ਤਿਆਰ ਕਰਣ ਵਾਲੇ ( ਪੰਜ ਪਿਆਰੇ ), ਅਤੇ ਸੱਤਵਾਂ ਇਕ ਸਿੰਘ ਪਹਿਰੇ ਦੀ ਸੇਵਾ ਵਾਸਤੇ । ਉਕਤ ਛੇਵੇਂ ਸਿੰਘ ਸਣੇ ਕੇਸੀਂ ਇਸ਼ਨਾਨ ਕਰ ਲੈਣ, ਇਨ੍ਹਾਂ ਵਿਚ ਦੋ ਸਿੰਘ ਸਰਬ ਲੋਹ ਦੇ ਬਰਤਨਾਂ ਵਿਚ ੧ਕੜਾਹ ਪ੍ਰਸ਼ਾਦ ਦੀ ਦੇਗ ਸਜਾ ਲੈਣ, ਬਾਕੀ ਦੇ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼, ਅਤੇ ਖੰਡਾ ਬਾਟਾ ਪਤਾਸੇ ਤੇ ਸਰਬ ਲੋਹ ਦੇ ਗੜਵੇ ਨਾਲ ਜਲ, ਸੁਨਹਿਰਾ, ਤੇ ਉਨੀ ਕੰਬਲ ਆਦਿਕ ਬਸਤ੍ਰ ( ਅੰਮ੍ਰਿਤ ਸਜਾਉਣ ਦਾ ਸਮਾਨ ) ਸਭ ਸਾਮਾਨ ਤਿਆਰ ਕਰ ਰਖਣ, ਜਿਸ ਵਕਤ ਦੇਗ

---

੧ਦੇਗ ਅੰਮ੍ਰਿਤ ਅਭਿਲਾਖੀਆਂ ਦੀ ਲੋੜ ਅਨੁਸਾਰ ਸਜਾਉਣੀ,ਪੁਰਾਤਨ ਰਸਮ ਛੀ ਸਿੰਘ ੧।) ਦੀ ਰਸਤ ਹੁੰਦੀ ਸੀ ।

ਸਜ ਕੇ ਦੀਵਾਂਨ ਵਿਚ ਆ ਜਾਵੇ ਤਾਂ ਗ੍ਰੰਥੀ, ਪੰਜ ਪਿਆਰੇ ਦੀਵਾਨ ਅਸਥਾਨ ਵਿਖੇ ਇਕੱਤ੍ਰ ਹੋਕੇ ਬਾਕੀ ਸੰਗਤ ਨੂੰ ਬੇਨਤੀ ਨਾਲ ਬਾਹਰ ਜਾਣ ਲਈ ਕਹਿਣ ਅਤੇ ਆਪ ਦਰਵਾਜ਼ਾ ਬੰਦ ਕਰਕੇ ੨ਗ੍ਰੰਥੀ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਤੇ ਪੰਜ ਪਿਆਰੇ ਹਾਜ਼ਰੀ ਵਿਚ ਹੇਠਾਂ ਲਿਖੇ ਅਨੁਸਾਰ ਪੰਜ ਪਿਆਰਿਆਂ ਦੀ ਇਕ ਇਕ ਕਰਕੇ ਸੋਧਨਾਂ ਕਰੇ। ਇਕ ਇਕ ਨੂੰ ਨਾਮ ਲੈਕੇ ਇਸ ਤਰ੍ਹਾਂ ਪੁਛੇ:—

( ੧ ) ਖਾਲਸਾ ਜੀ ਆਪ ਪੰਜ ਕਕਾਰ ਦੀ ਅਤੁੱਟ ਧਾਰਨਾ ਰਖਦੇ ਹੋ ?

( ੨ ) ਆਪ ਪੰਜ ਕੁਰਹਿਤਾਂ ਤੋਂ ਬਚੇ ਹੋਏ ਹੋ ?

( ੩ ) ਆਪ ਪੰਜ ਬਾਣੀਆਂ ਦਾ ਨਿਤਨੇਮ ਨਿਤ ਕਰਦੇਹੋ?

( ੪ ) ਆਪਣੇ ਸਭ ਕਾਰਜ ਗੁਰਮਤਿਅਨੁਸਾਰ ਕਰਦੇ ਹੋ ?

( ੫ ) ਆਪ ਗੁਰੂ ਪੰਥ ਦੇ ਸਭ ਹੁਕਮਾਂ ਨੂੰ ਮੰਨਦੇ ਹੋ ?

ਇਨ੍ਹਾਂ ਸਵਾਲਾਂ ਦੇ ਉਤਰ "ਹਾਂ ਜੀ" ਵਿਚ ਮਿਲਣ ਤੇ ਠੀਕ ਸਮਝਣਾ ਅਤੇ ਜੇ ਕੋਈ ਭੁਲ ਹੋਵੇ ਤਾਂ ਅਰਦਾਸਾ ਕਰਵਾ ਲੈਣਾ।

ਇਸਤਰ੍ਹਾਂ ਨਾਲ ਇਕ ਇਕ ਕਰਕੇ ਪੰਜਾਂ ਹੀ ਸਿੰਘਾਂ ਦੀ ਸੋਧਨਾ ਕਰਨੀ। ਜਦੋਂ ਇਨਾਂ ਦੀ ਸੋਧਨਾ ਹੋ ਜਾਵੇ ਤਾਂ ਫਿਰ ਉਕਤ ਮਰਯਾਦਾ ਅਨੁਸਾਰ ਗ੍ਰੰਥੀ ਦੀ ਸੁਧਾਈ ਕਰਨੀ।

ਸੁਧਾਈ ਹੋਣ ਤੋਂ ਬਾਦ ਅੰਮ੍ਰਿਤ ਅਭਿਲਾਖੀਆਂ ਨੂੰ ਅੰਦਰ ਸਦਨਾ, ਜੋ ਅੰਮ੍ਰਿਤ ਛਕਣ ਵਾਲੀ ਮਰਯਾਦਾ ਅਨੁਸਾਰ ਪਹਿਲਾਂ ਹੀ ਤਿਆਰ ਹੋਵਣ ਅਤੇ ਸਾਰਿਆਂ ਪਾਸੋਂ ਪੰਜ ਕਕਾਰ ਦੀ ਪੜਤਾਲ ਕਰ ਲੈਣੀ ਅਤੇ ਹੋਰ ਕੋਈ ਚੀਜ਼ ਮੁਰਕੀ, ਛੱਲਾ ਆਦਿਕ ਕਿਸੇ ਪਾਸ ਨਾ ਹੋਵੇ ਜੋ ਗੁਰਮਤਿ ਤੋਂ ਉਲਟ ਹੋਵੇ।

ਫਿਰ ਪੰਜ ਪਿਆਰੇ ਕ੍ਰਿਪਾਨ ਨੰਗੀ ਕਰਕੇ ਅਖਾਂ ਬੀਰਰਸ ਵਿਚ ਕਰਕੇ ਅਤੇ ਗੱਜ ਕੇ ਅੰਮ੍ਰਿਤ ਦੇ ਜਗਿਆਸੂਆਂ ਨੂੰ ਪੁਛਣ:—

---

੨ ਬੂਹੇ ਅਗੇ ਸੇਵਾਦਾਰ ਪਹਿਰੇ ਪੁਰ ਖੜਾ ਕਰ ਲੈਣਾ।

ਖਾਲਸਾ ਜੀ, ਆਪ ਕਿਸ ਵਾਸਤੇ ਇਥੇ ਹਾਜ਼ਰ ਹੋਏ ਹੋ ?

ਅੰਮ੍ਰਿਤ ਅਭਿਲਾਖੀ–ਗ਼੍ਰੀਬ ਨਿਵਾਜ ਜੀਉ ! ਅਸੀ ਸਤਿਗੁਰੂ ਜੀ ਦੇ ਜਹਾਜ਼ ਚੜ੍ਹਨ ਲਈ ਆਪ ਜੀ ਦੀ ਸੇਵਾ ਵਿਖੇ ਹਾਜ਼ਰ ਹੋਏ ਹਾਂ, ਆਪ ਕਿਰਪਾ ਕਰਕੇ ਅੰਮ੍ਰਿਤ ਦਾ ਦਾਨ ਬਖਸ਼ਕੇ ਸਾਨੂੰ ਗੁਰ· ਸਿਖੀ ਧਾਰਨ ਕਰਾਓ ।

ਪੰਜ ਪਿਆਰੇਃ–

ਕੀ ਆਪ ਨੂੰ ਪਤਾ ਹੈ ਅੰਮ੍ਰਿਤ ਸੀਸ ਭੇਟ ਦੇ ਵੱਟੇ ਮਿਲਦਾ ਹੈ ਅਤੇ ਫਿਰ ਭੀ ਸਤਿਗੁਰੂ ਜੀ ਇਸ ਤਰ੍ਹਾਂ ਹੁਕਮ ਕਰਦੇ ਹਨਃ–

ਜੇ ਤਉ ਪ੍ਰੇਮ ਖੇਲਨ ਕਾ ਚਾਉ । ਸਿਰ ਧਰਿ ਤਲੀ
ਗਲੀ ਮੇਰੀ ਆਉ । ਇਤੁ ਮਾਰਗਿ ਪੈਰ ਧਰੀਜੈ ॥
ਸਿਰੁ ਦੀਜੈ ਕਾਣਿ ਨ ਕੀਜੈ ॥

ਪੁਨਾਃ–ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥
ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ ॥
ਪੁਨਾਃ–ਗੁਰ ਸਿਖੀ ਬਰੀਕ ਹੈ ਖੰਡੇ ਧਾਰ ਗਲੀ ਅਤਿਭੀੜੀ ॥
ਉਥੈ ਟਿਕੈ ਨ ਭੁਣਹਣਾ ਚਲ ਨ ਸਕੈ ਉਪਰ ਕੀੜੀ ॥
ਪੁਨਾਃ–ਵਾਲਹੁ ਨਿਕੀ ਆਖੀਐ ਖੰਡੇ ਧਾਰਹੁ ਸੁਣੀਐ ਤਿਖੀ ।
ਆਖਣ ਆਖ ਨ ਸਕੀਐ ਲੇਖ ਅਲੇਖ ਨ ਜਾਇ ਲਿਖੀ ॥
ਗੁਰਮੁਖ ਪੰਥ ਵਖਾਣੀਐ ਅਪੜ ਨ ਸਕੈ ਇਕਤ ਵਿਖੀ ॥
ਸਿਲ ਅਲੂਣੀ ਚਟਣੀ ਤੁਲ ਨ ਲਖ ਅਮਿਉ ਰਸ ਇਖੀ ॥
ਗੁਰਮੁਖ ਸੁਖ ਫਲਪਾਇਆ ਭਾਇ ਭਗਤ ਵਿਰਲੀਜੁਬਿਰਿਖੀ ॥
ਸਤਿਗੁਰ ਤੁਠੈ ਪਾਈਐ ਸਾਧ ਸੰਗਤ ਗੁਰਮਤਿ ਗੁਰ ਸਿਖੀ ॥
ਚਾਰ ਪਦਾਰਥ ਭਿਖਕ ਭਿਖੀ । [ਵਾਰ ੨੯ ਪੌੜੀ ੧ ਭਾਈ ਗੁਰਦਾਸ

ਉਕਤ ਸ਼ਬਦਾਂ ਦਾ ਭਾਵ ਦਸਣਾਂ ਅਤੇ ਆਖਣਾ ਕਿ ਗੁਰ ਸਿਖੀ ਵਡੀ ਕਠਨ ਹੈ ਅਤੇ ਗੁਰੂ ਦੀ ਦਸੀ ਰਹਿਤ ਪੂਰਬਕ ਰਖਣੀ ਪਵੇਗੀ ।

ਇਹ ਸੁਣਕੇ ਜਗਿਆਸੂ ਆਖਣ–"ਮਹਾਰਾਜ, ਅਜ ਅਸਾਂ ਆਪਣਾ ਸੀਸ ਸਤਿਗੁਰੂ ਜੀ ਦੀ ਭੇਟਾ ਕਰ ਦਿਤਾ ਹੈ ਅਤੇ ਮਨ, ਬਾਣੀ, ਕਰਮ ਕਰਕੇ ਗੁਰ ਸਿਖੀ ਕਮਾਉਣ ਦੀ ਕੋਸ਼ਸ਼ ਕਰਾਂਗੇ, ਪਰ ਆਪ ਸਾਡੇ ਪੁਰ ਕਿਰਪਾਲਤਾ ਕਰਕੇ ਸਾਨੂੰ ਅੰਮ੍ਰਿਤ ਦਾ ਦਾਨ ਜ਼ਰੂਰ ਬਖਸ਼ੋ, ਅਸੀ ਆਪ ਦੇ ਦਰ ਭਿਖਾਰੀ ਹੋਕੇ ਇਹ ਦਾਨ ਮੰਗਣ ਲਈ ਆਏ ਹਾਂ। ਆਪ ਦੀ ਦਸੀ ਹੋਇ ਰਹਿਤ ਕੇਸਾਂ, ਸੁਆਸਾਂ, ਨਾਲ ਨਿਭਾਵਾਂਗੇ।"

ਫਿਰ ਪੰਜ ਪਿਆਰੇ ਆਖਣ:–

ਕੀ, ਆਪ ਨਿਤਨੇਮ, ਗੁਰਬਾਣੀ ਦਾ ਪਾਠ ਕਰੋਗੇ? ਪੰਜ ਕਕਾਰ ਦੀ ਅਤੁੱਟ ਰਹਿਤ ਰਖੋਗੇ? ਅਤੇ ਪੰਜਾਂ ਕੁਰਹਿਤਾਂ ਦਾ ਤਿਆਗ, ਪੰਜਾਂ (ਨੜੀ ਮਾਰ, ਕੁੜੀ ਮਾਰ ਆਦਿਕ) ਦਾ ਮੇਲ ਤਿਆਗੋਗੇ? ਆਪਣੀ ਧਰਮ ਦੀ ਕਿਰਤ ਵਿਚੋਂ ਦਸਵੰਧ ਗੁਰੂ ਦਾ ਦੇਵੋਗੇ? ਇਹ ਗੁਰ ਸਿਖੀ ਦੀ ਰਹਿਤ ਹੈ ਆਪ ਇਸ ਨੂੰ ਪ੍ਰਵਾਣ ਕਰਦੇ ਹੋ?

ਅੰਮ੍ਰਿਤ ਅਭਿਲਾਖੀ ਉਕਤ ਰਹਿਤ ਨੂੰ ਖੁਸ਼ੀ ਨਾਲ ਪ੍ਰਵਾਨ ਕਰਨ ਅਤੇ ਅੰਮ੍ਰਿਤ ਅਭਿਲਾਖੀਆਂ ਦੇ 'ਸਤਿ ਬਚਨ' ਕਹਿਣ ਤੇ ਫਿਰ ਪੰਜ ਪਿਆਰਿਆਂ ਵਿਚੋਂ ਇਕ ਅੰਮ੍ਰਿਤਸੰਸਕਾਰ ਅਰੰਭਕ ਰਸਮ ਦਾ ਅਰਦਾਸਾ ਕਰੇ–ਹੇ ਸਤਿਗੁਰੂ ਆਪਦੀ ਪ੍ਰੇਰਣਾਨਾਲ ਇਹ ਸੇਵਕ ਆਪਦੇ ਹਜ਼ੂਰ ਪੰਜ ਪਿਆਰਿਆਂ ਦੀ ਹੈਸੀਅਤ ਵਿਚ ਅੰਮ੍ਰਿਤ ਦਾ ਬਾਟਾ ਤਿਆਰ ਕਰਨ ਲਈ ਆਪ ਤੋਂ ਆਗਿਆ ਮੰਗਦੇ ਹਨ ਕਿਉਂਕਿ ਇਹ ਅੰਮ੍ਰਿਤ ਅਭਿਲਾਖੀ ਆਪਦੇ ਦਰ ਤੋਂ ਆਗਿਆ ਦਾ ਦਾਨ ਮੰਗਦੇ ਹਨ ਸੋ ਕਿਰਪਾ ਕਰਕੇ ਇਸ ਕਾਰਜ ਵਿਚ ਆਪ ਸਾਖੀ ਹੋਕੇ ਇਸ ਕਾਰਜ ਨੂੰ ਨਿਰਵਿਘਨਤਾ ਨਾਲ ਸਮਾਪਤ ਕਰਾਉਣਾ।" ਇਸਤੋਂ ਬਾਦ ਅੰਮ੍ਰਿਤ ਅਭਿਲਾਖੀਆਂ ਨੂੰ ਖ਼ਾਸ ਤੌਰ ਪੁਰ–**ਵਾਹਿਗੁਰੂ** ਦਾ ਜਾਪ (ਜਿਤਨਾ ਚਿਰ ਅੰਮ੍ਰਿਤ ਤਿਆਰ ਹੁੰਦਾ ਰਹੇ) ਸੁਆਸ ਸੁਆਸ ਕਰਨ ਲਈ ਕਹਿਣਾ ਅਤੇ ਪੰਜ ਪਿਆਰੇ ਸਭ ਅੰਮ੍ਰਿਤ ਦਾ ਸਮਾਨ ਤਿਆਰ ਕਰਕੇ (ਸਬਬ ਲੋਹ ਦਾ ਬਾਟਾ

ਸੁਨਹਿਰੇ ਪੁਰ ਰਖਕੇ ਪਤਾਸੇ ਤਿਆਰ ਕਰਕੇ) ਏਹ ਸਬਦ ਪੜ੍ਹਨ—

ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ।
ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ।
ਸੰਤਾ ਸੰਗਿ ਨਿਧਾਨੁ ਅੰਮ੍ਰਿਤੁ ਚਾਖੀਐ।
ਭੈਭੰਜਨ ਮਿਹਰਵਾਨ ਦਾਸ ਕੀ ਰਾਖੀਐ।
ਨਾਨਕ ਹਰਿ ਗੁਣ ਗਾਇ ਅਲਖੁ ਪ੍ਰਭੁ ਲਾਖੀਐ।

(ਸ੍ਰੀ ਰਾਗ ਦੀ ਵਾਰ ਵਿਚੋਂ

ਸ਼ਬਦ ਦਾ ਭੋਗ ਪੈਣ ਪੁਰ ਜਲ ਬਾਟੇ ਵਿਚ ਪਾਕੇ ਪੰਜਾਂ ਹੀ ਪਿਆਰਿਆਂ ਨੇ ਪਤਾਸੇ ਪਾਵਣੇ ਅਤੇ ਖੰਡਾ ਹਥ ਵਿਚ ਪਕੜ ਕੇ ਬੀਰ ਆਸਨ ਹੋ ਪਹਿਲਾ ਸਿੰਘ ਜਪੁਜੀ ਸਾਹਿਬ ਦਾ ਪਾਠ ਉੱਚੀ ਧੁੰਨ ਨਾਲ (ਖੰਡਾ ਬਾਟੇ ਵਿਚ ਫੇਰਦਿਆਂ) ਕਰੇ ਬਾਕੀ ਦੇ ਚਾਰੇ ਸਿੰਘ ਗੁਪਤ ਉਸੇ ਬਾਣੀ ਦਾ ਪਾਠ ਕਰਨ ਦੂਜਾ ਜਾਪ ਸਾਹਿਬ ਦਾ ਪਾਠ ਕਰੇ (ਇਕ ਦੂਜੇ ਨੂੰ ਖੰਡਾ ਪਕੜਾਣ ਵੇਲੇ ਹਥੋਂ ਨਹੀਂ ਛਡਣਾ ) ਤੀਜਾ ਸੁਧਾ ਸਵਈਏ ( ਸ੍ਰਾਵਗ ਸੁਧ ਆਦਿਕ ੧੦) ਚੌਥਾ ਚੌਪਈ (ਹਮਰੀ ਕਰੋ ਹਾਥ ਦੈ ਰਛਾ ਤੋਂ ਲੈਕੇ ਸਰਬ ਠੌਰਿ ਮਹਿ ਹੋਹੁ ਸਹਾਈ ਤੱਕ) ਪੰਜਵਾਂ ਅਨੰਦ ਸਾਹਿਬ ਦਾ ਪਾਠ ਕਰੇ। ਪਾਠ ਕਰਦੇ ਹੋਇ ਨੇਤਰਾਂ ਦੀ ਨਿਗ੍ਹਾ ਅੰਮ੍ਰਿਤ ਪੁਰ ਰਹੇ ਕਿਉਂਕਿ ਨੇਤਰ ਸ਼ਕਤੀ ਦੁਆਰੇ ਜਲ ਪੁਰ ਪ੍ਰਭਾਵ ਪੈਂਦਾ ਹੈ। ਫਿਰ ਪਹਿਲਾ ਸਿੰਘ ਖੰਡਾ ਪਕੜ ਕੇ (ਬਾਕੀ ਦੇ ਚਾਰੇ ਬਾਟਾ ਨਾਲ ਲੈਕੇ ਸਵਾਧਾਨਹੋਣ) ਉਸੇ ਤਰ੍ਹਾਂ ਖੰਡਾ ਅੰਮ੍ਰਿਤ ਵਿਚ ਫੇਰਦਿਆਂ ਅਰਦਾਸਾ ਕਰੇ ਹੇ ਸਤਿਗੁਰੂ ਸਰਬ ਸ਼ਕਤੀ ਮਾਨ ਜੀ ਆਪਦੇ ਹੁਕਮ ਅਨੁਸਾਰ ਅੰਮ੍ਰਿਤ ਦਾ ਬਾਟਾ ਤਿਆਰ ਹੋਇਆ ਹੈ ਆਪ ਕਿਰਪਾ ਕਰਕੇ ਆਪਣੇ ਦਰੋਂ ਘਰੋਂ ਇਨ੍ਹਾਂ ਅੰਮ੍ਰਿਤ ਅਭਿਲਾਖੀ ਜੀਵਾਂ ਨੂੰ ਅੰਮ੍ਰਿਤ ਦਾ ਦਾਨ ਬਖਸ਼ੋ ਅਤੇ ਨਾਲ ਹੀ ਰਹਿਤ ਕਮਾਉਣ ਦਾ ਬਲ ਬਖਸ਼ਨਾ ਤਾਂ ਕਿ ਅੰਮ੍ਰਿਤ ਦੀ ਦਾਤਿ ਇਨ੍ਹਾਂ ਦੇ ਕੇਸਾਂ ਸ੍ਵਾਸਾਂ ਦੇ ਨਾਲ ਨਿਭੇ।"

ਫਿਰ ਗ੍ਰੰਥੀ ਸਿੰਘ (ਜੋ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਵਿਚ ਹੋਵੇ) ਸਤਿਗੁਰੂ ਜੀਦਾ ਹੁਕਮ (ਅਵਾਜਾ) ਸੁਣਾਵੇ—

ਉਪ੍ਰੰਤ ਪੰਜ ਪਿਆਰੇ, ਇੱਕ ਇਕ ਅੰਮ੍ਰਿਤ ਅਭਿਲਾਖੀ ਨੂੰ ਪਾਸ ਸਦਕੇ ਬੀਰ ਆਸਨ ਕਰਾਕੇ ਉਸਦੇ ਖੱਬੇ ਹਥ ਪੁਰ ਸੱਜਾ ਹੱਥ ਧਰਾਕੇ ਇਕ ਪਿਆਰਾ ਇਕ ਇਕ ਵਾਰ ਅੰਮ੍ਰਿਤ ਅਭਿਲਾਖੀ ਨੂੰ ਪਹਿਲਾਂ ਪੰਜ ਘੁਟ ਛਕਾਵੇ, ਮੁਖੋਂ ਹਰ ਘੁਟ ਨਾਲ ਬੋਲ ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫ਼ਤਹਿ ਬੁਲਵਾਵੇ ਅਤੇ ਛਕਣ ਵਾਲਾ ਆਖੇ—ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ। ਇਸੇਤਰ੍ਹਾਂ ਫਿਰ ਨੰਬਰਵਾਰ ਪੰਜ ਚੁਲੇ ਕੇਸਾਂ ਵਿਚ ਪਾਉਣ, ਫਿਰ ਪੰਜ ਚੁਲੇ ਨੇਤਰਾਂ ਪੁਰ ਮਾਰਣੇ, ਹਰ ਇਕ ਚੁਲੇ ਨਾਲ ਫ਼ਤਹਿ ਬੁਲਵਾਈ ਜਾਣੀ। ਉਕਤ ਮਰਯਾਦਾ ਨਾਲ ਜਦੋਂ ਸਭ ਪ੍ਰਾਣੀ ਅੰਮ੍ਰਿਤ ਛਕ ਲੈਣ, ਤਾਂ ਫ਼ਿਰ ਸਾਰਿਆਂ ਨੂੰ ਸਵਾਧਾਨ ਕਰਕੇ ਪੰਜ ਪਿਆਰੇ ਹੇਠਾਂ ਲਿਖੀਆਂ ਸਿਖਿਆ ਦੇਵਣ:—

( ੧ ) ਪੰਜੇ ਵਾਰੋ ਵਾਰੀ—"ਵਾਹਿਗੁਰੂ" ਗੁਰ ਮੰਤ੍ਰ ਨੂੰ ਦ੍ਰਿੜ ਕਰਾਉਣ ਅਤੇ ਸ੍ਵਾਸ ਸ੍ਵਾਸ ਇਸਦਾ ਜਾਪੁ ਕਰਨ ਲਈ ਸਿਖਿਆ ਦੇਣੀ ਕਿਉਂਕਿ "ਵਾਹਿਗੁਰੂ" ਗੁਰ ਮੰਤ੍ਰ ਹੈ ਜੱਪ ਹਉਮੈ ਖੋਇ।"

(੨) ੧ ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥ ੧ ॥

ਇਸਦਾ ਪੰਜੇ ਇਕ ਇਕ ਵਾਰੀ ਉਚਾਰਣ ਕਰਵਾਉਣ, ਅਤੇ ਇਸ ਮੂਲ ਮੰਤ੍ਰ ਦਾ ਅਰਥ ਕਰਕੇ ਆਪਣੇ ਸਤਿਗੁਰੂ ਦੀ ਬਾਣੀ ਪੁਰ ਦ੍ਰਿੜ ਵਿਸਵਾਸ ਕਰਾਉਣ।

ਜਿਹਾ ਕਿ ਨਿਤ ਕਿਰਿਆ ਵਾਸਤੇ ਸਤਿਗੁਰੂ ਜੀ ਗੁਰ ਸਿੱਖਾਂ ਨੂੰ ਉਪਦੇਸ਼ ਦੇਂਦੇ ਹਨ।

ਸ੍ਰੀ ਮੁਖ ਵਾਕ:

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ, ਸੁ ਭਲਕੇ
ਉਠਿ ਹਰਿ ਨਾਮੁ ਧਿਆਵੈ ॥ ਉਦਮੁ ਕਰੇ ਭਲਕੇ

ਪਰਭਾਤੀ, ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ ॥
ਉਪਦੇਸਿ ਗੁਰੂ ਹਰਿ ਹਰਿ ਜਪਿ ਜਾਪੈ
ਸਭਿ ਕਿਲ ਵਿਖ ਪਾਪ ਦੋਖ ਲਹਿ
ਜਾਵੈ ॥ ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ
ਬਹਿਦਿਆ ਉਠਦਿਆ ਹਰਿ ਨਾਮੁ ਧਿਆਵੈ ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ
ਸੋ ਗੁਰਸਿੱਖ ਗੁਰੂ ਮਨਿ ਭਾਵੈ ॥ ਜਿਸਨੋ
ਦਇਆਲੁ ਹੋਵੈ ਮੇਰਾ ਸੁਆਮੀ, ਤਿਸੁ, ਗੁਰਸਿੱਖ
ਗੁਰੂ ਉਪਦੇਸੁ ਸੁਣਾਵੈ ॥ ਜਨੁ ਨਾਨਕ ਧੂੜਿ ਮੰਗੈ
ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ
ਨਾਮੁ ਜਪਾਵੈ ॥ ੧ ॥

ਇਸ ਸਬਦ ਦੀ ਵਿਆਖਿਆ ਕਰਕੇ ਸਿੱਖਾਂ ਦੀ ਨਿਤ ਕਿਰਿਆ ਦਾ ਚੰਗੀ ਤਰ੍ਹਾਂ ਵਰਣਨ ਕਰਨਾ।

ਨਿਤਨੇਮ ਦੀ ਬਾਣੀ:

(੩) ਅੰਮ੍ਰਿਤਵੇਲੇ ਉਠ ਇਸ਼ਨਾਨ ਕਰਕੇ ਪੰਜੇ ਬਾਣੀਆਂ ਦਾ ਨਿਤਨੇਮ ਕਰਨਾ।

ਅੰਮ੍ਰਿਤਵੇਲੇ—ਜਪੁਜੀ, ਜਾਪ ਸੁਧਾ ੧੦ ਸ੍ਵਈਏ, ਚੌਪਈ ਅਨੰਦ ਸਾਹਿਬ।

ਸ਼ਾਮ ਨੂੰ—(ਸੋਦਰ)ਰਹਿਰਾਸ।

ਸੌਂਣ ਲਗਿਆਂ—ਕੀਰਤਨ ਸੋਹਿਲਾ।

(੪) ਪੰਜ ਕਕਾਰ ਦੀ ਅਤੁਟ ਧਾਰਨਾ ਰਖਣੀ। ਕਛਹਿਰਾ, ਕੜਾ, ਕ੍ਰਿਪਾਨ ਗਾਤਰੇ ਵਾਲੀ, ਕੇਸ (ਸਿਰ ਦੀ ਚੋਟੀ ਤੋਂ ਲੈ ਪੈਰਾਂ ਦੇ ਨਖਾਂ ਤਕ), ਕੰਘਾ। ਜੇ ਕੋਈ ਗਲਤੀ ਨਾਲ ਕਕਾਰ ਵਿਸਰ ਜਾਵੇ ਤਾਂ ਭੁਲ ਦਾ ਅਰਦਾਸਾ ਕਰਵਾ ਲੈਣਾ।

(੫) ਪੰਜ ਕੁਰਹਿਤਾਂ ਭੁਲਕੇ ਭੀ ਨਾ ਕਰਨੀਆਂ, ਇਨ੍ਹਾਂ ਦੇ ਕਰਨ ਨਾਲ ਸਿੱਖ ਸਿੱਖੀ ਤੋਂ ਖਾਰਜ ਹੋ ਜਾਂਦਾ ਹੈ, ਜਿਤਨਾ ਚਿਰ ਮੁੜ ਤਨਖਾਹ ਲਵਾਕੇ ਅੰਮ੍ਰਿਤ ਨਾ ਛਕੇ ਪਤਿਤ ਹੀ

ਰਹਿੰਦਾ ਹੈ ਇਸ ਲਈ ਕੁਰਹਿਤਾਂ ਦਾ ਖਾਸ ਧਿਆਨ ਰਖਣਾ:-

( ੳ ) ਰੋਮਾਂ ਦੀ ਬੇ-ਅਦਬੀ ॥

( ਅ ) ਕੁੱਠਾ ਮਾਸ ਖਾਣਾ ॥

( ੲ ) ਪਰ ਇਸਤ੍ਰੀ ਜਾਂ ਪਰ ਪੁਰਖ ਦੀ ਗਾਮਤਾ (ਰਵਨਾ) ਕਰਨੀ ॥

( ਸ ) ਬਿਖਿਆ (ਤਮਾਕੂ) ਦਾ ਵਰਤਨਾ ॥

( ਹ ) ਉਕਤ ਚੌਹਾਂ ਕੁਰਹਿਤੀਆਂ ਨਾਲ ਖਾਣਾ ॥

( ੬ ) ਪੰਜਾਂ ਨਾਲ ਮੇਲ ਨਹੀਂ ਕਰਨਾਃ-

( ੳ ) ਨੜੀ ਮਾਰ ਨਾਲ, ਅਤੇ ਕੁੜੀ ਮਾਰ ਨਾਲ ॥ ( ਜੋ ਕੁੜੀ ਦੇ ਪੈਸੇ ਲੈਂਦਾ ਹੈ ਓਹ ਭੀ ਕੁੜੀ ਮਾਰ ਨਾਲ ਸ਼ਾਮਲ ਹੈ )

( ਅ ) ਰਾਮ ਰਾਈਆਂ ( ਇਨ੍ਹਾਂ ਨੇ ਸਤਿਗੁਰੂ ਜੀ ਦੀ ਬਾਣੀ ਉਲਟਾਈ ਸੀ, ਅਤੇ ਗੁਰੂ ਜੀ ਨੂੰ ਪਿੱਠ ਦੇ ਬੈਠੇ ਸਨ ਅਤੇ ਅਰਦਾਸ ਵਿਚ ੮, ੯, ੧੦ਵੇਂ ਗੁਰੂ ਦਾ ਨਾਮ ਨਹੀਂ ਲੈਂਦੇ, ਦੇਖੋ ਸੂਃ ਪ੍ਰਃ ਰਾਸ ੨ ਅੰਸੂ ੩) ਨਾਲ ਮੇਲ ਨਹੀਂ ਕਰਨਾ, ਇਹ ਗੁਰ ਨਿੰਦਕ ਹਨ ॥

( ੲ ) ਧੀਰਮਲੀਆਂ ਨਾਲ ਨਹੀਂ ਵਰਤਨਾ, ਇਨ੍ਹਾਂ ਨੇ ਗੁਰੂ ਘਰ ਨਾਲ ਵਿਰੋਧ ਕੀਤਾ ਸੀ ਅਤੇ ਨੌਵੇਂ ਸਤਿਗੁਰੂ ਜੀ ਦੇ ਜੋਤੀ ਜੋਤ ਸਮਾਣ ਪੁਰ ਸ੍ਰੀ ਕਲਗੀ ਧਰ ਜੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਮੰਗਣ ਪੁਰ ਨਹੀਂ ਸੀ ਦਿਤਾ, ਇਤ ਆਦਿਕ ।

(ਦੇਖੋ ਸੂਃ ਪ੍ਰਾ ਰਾਸ ੩ ਅਸੂ ੧੫-੧੬-੨੯-੩੧ ਆਦਿਕ)

( ਸ ) ਸਿਰ ਗੁੰਮ ਨਾਲ ਜੋ ਅੰਮ੍ਰਿਤ ਛੱਕਕੇ ਰੋਮਾਂ ਦੀ ਬੇ-ਅਦਬੀ ਕਰਦੇ ਹਨ ॥

( ਹ ) ਮੀਣੇ ਮਸੰਦਾਂ ( ਜੋ ਗੁਰਨਿੰਦਕ ਹਨ ) ਨਾਲ ਮੇਲ ਨਹੀਂ ਕਰਨਾ ॥

ਨੋਟ—ਜੇਕਰ ਇਨ੍ਹਾਂ ਪੰਜਾਂ ਵਿਚੋਂ ਕੋਈ ਅੰਮ੍ਰਿਤ ਛਕਕੇ ਸਿੰਘ ਸਜ ਜਾਵੇ ਤਾਂ ਗੁਰ ਸਿੱਖਾਂ ਦੀ ਤਰ੍ਹਾਂ ਵਰਤਨਾ।

( ੭ ) ਅਜ ਤੋਂ ਤੁਹਾਡਾ ਜਨਮ ਗੁਰੂ ਘਰ ਵਿਖੇ ਹੋਇਆ ਹੈ, ਪਿਛਲੀ ਜਾਤ, ਪਾਤ ਵਰਣ ਗੋਤਿ ਆਦਿਕ ਸ ਭ ਮਿਟ ਗਏ ਅਤੇ ਤੁਹਾਡਾ ਮਹਜ਼ਬ ਖਾਲਸਾ ਹੋ ਗਿਆ ਹੈ, ਅਜ ਤੋਂ ਤੁਹਾਡੇ ਧਾਰਮਕ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਤੇ ਮਾਤਾ ਸਾਹਿਬ ਕੌਰ ਜੀ ਹਨ, ਜਨਮ ਕੇਸਗੱੜ੍ਹ ਸਾਹਿਬ ਦਾ, ਵਾਸੀ ਅਨੰਦ ਪੁਰ ਸਾਹਿਬ ਜੀ ਦੀ, ਸਭ ਗੁਰ ਸਿੰਘਾਂ ਨੂੰ ਸਕੇ ਭਰਾ ਸਮਝਣਾ, ਸਾਕ ਸੰਬੰਧ ਅਗੋਂ ਸਭ ਗੁਰ ਸਿੰਘਾਂ ਨਾਲ ਕਰਨੇ ਤੇ ਕਰਵਾਉਣੇ ॥

( ੮ ) ਦਸਾਂ ਗੁਰੂਆਂ ਦੀ ਸ਼ਬਦ ਰੂਪੀ ਦੇਹ ( ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ) ਨੂੰ ਗੁਰੂ ਮੰਨਣਾ, ਅਜ ਤੋਂ ਤੁਹਾਡਾ ਸੀਸ ਸਤਿਗੁਰੂ ਦੇ ਅਰਪਨ ਹੋ ਚੁਕਾ ਹੈ ਇਸ ਵਾਸਤੇ ਸਤਿਗੁਰੂ ਤੋਂ ਬਿਨਾ ਹੋਰ ਕਿਸੇ ਮਨੁਖ, ਭੇਖੀ ਸਾਧ, ਮੱੜੀ ਗੋਰ ਆਦਿਕ ਅਗੇ ( ਇਹ ਸਤਿਗੁਰੂ ਦਾ ਸੀਸ ) ਨਾ ਨਿਵੇਂ। ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਿਨਾ ਹੋਰ ਕਿਸੇ ਧਰਮ ਪੁਸਤਕ ਪੁਰ ਨਿਸਚਾ ਨਹੀਂ ਰਖਣਾ।

( ੯ ) ਅਪਣੀ ਧਰਮ ਦੀ ਕਿਰਤ ਕਮਾਈ ਵਿਚੋਂ ਦਸ-ਵੰਧ ਗੁਰੂ ਕੇ ਲੇਖੇ ( ਧਰਮ ਕਾਰਜਾਂ ਵਿਖੇ ) ਵਿੱਚ ਵਰਤਨਾ, ਗੁਰੂ ਦੀ ਬਖਸ਼ਸ਼ ਪੁਰ ਪ੍ਰਸੰਨ ਰਹਿਣਾ "ਬਿਨਾ ਸੰਤੋਖ ਨਹੀਂ ਕੋਈ ਰਾਜੈ ॥"

( ੧੦ ) ਆਪਣੇ ਅਤੇ ਆਪਣੇ ਸੰਨਬੰਧੀਆਂ ਦੇ ਜਨਮ ਤੋਂ ਲੈ ਮ੍ਰਿਤਕ ਤੱਕ ਸਭ ਕਾਰਜ ਗੁਰਮਰਯਾਦਾ ਅਨੁਸਾਰ ਕਰਨੇ ਤੇ ਕਰਾਉਣੇ ॥

( ੧੧ ) ਆਪਣੀ ਸੰਤਾਨ ਨੂੰ ਗੁਰਮੁਖੀ ਵਿਦਿਆ ਪੜ੍ਹਾਉਣੀ ਅਤੇ ਗੁਰੂ ਘਰ ਦੇ ਇਤਿਹਾਸ ਵਿੱਚ ਪ੍ਰਪੱਕ ਕਰਨਾ, ਸ਼ੱਸਤ੍ਰ ਵਿਦਿਆ ਦਾ ਅਭਿਆਸ ਕਰਾਉਣਾ ॥

( ੧੨ ) ਸਦਾ ਗੁਰਮੁਖਾਂ ਦੀ ਸੰਗਤ ਕਰਨੀ, ਮਨਮੁਖਾਂ ਨਾਲ ਮੇਲ ਮਿਲਾਪ ਨਹੀਂ ਰਖਣਾ, ਮਨ ਵਿਚ ਨਿਮ੍ਰਤਾ ਧਾਰਨ ਕਰਨੀ, ਅਤੇ ਮਤਿ ਉਚੀ ਕਲਾ ਵਿਚ ਰਖਣੀ ਅਤੇ ਪਰਉਪਕਾਰ ਨੂੰ ਮਾਨੁਖ ਦੇਹ ਅਤੇ ਸਿੱਖ ਧਰਮ ਦਾ ਮੁਖ ਕਰਮ ਜਾਣਨਾ ॥

( ੧੩ ) ਆਪਣੀ ਸੰਤਾਨ ਨੂੰ ਆਨ ਵਿਚ ਰਖਣਾ ਅਤੇ ਕੰਨਿਆਂ ਦਾ ਪੈਸਾ ਅੰਗੀਕਾਰ ਨਹੀਂ ਕਰਨਾ, ਰੋਟੀ ਬੇਟੀ ਦੀ ਸਾਂਝ ਗੁਰ ਸਿਖਾਂ ਨਾਲ ਕਰਣੀ।

( ੧੪ ) ਇਕ ਅਕਾਲ ਨੂੰ ਛਡ ਹੋਰ ਕਿਸੇ ਦੇਵੀ, ਦੇਵਤਾ, ਅਵਤਾਰ ਪੈਗ਼ੰਬਰ ਯਾ ਬੁੱਤ ਆਦਿਕਾਂ ਦੀ ਉਪਾਸ਼ਨਾ ਨਹੀਂ ਕਰਨੀ।

( ੧੫ ) ਗੁਰਦੁਵਾਰਿਆਂ ਤੋਂ ਬਿਨਾਂ ਹੋਰ ਤੀਰਥ ਨਹੀਂ ਸਮਝਣਾ। ਗੰਗਾ ਆਦਿਕ ਨਦੀਆਂ ਵਿਚ ਮਿਰਤਕ ਪ੍ਰਾਣੀਆਂ ਦੀਆਂ ਹਡੀਆਂ ਨਹੀਂ ਪਾਉਣੀਆਂ ਅਤੇ ਗਿਆ ਆਦਿਕ ਤੀਰਥਾਂ ਪੁਰ ਭਟਕਣਾ ਨਹੀਂ।

( ੧੬ ) ਜੰਤ੍ਰ, ਮੰਤ੍ਰ, ਸਗਨ ਮਹੂਰਤ, ਗ੍ਰਹਿ, ਰਾਸੀ, ਸਰਾਧ, ਹੋਮ, ਸੂਤਕ, ਪਾਤਕ, ਭਰਮ ਰੂਪ ਕਰਮਾਂ ਪੁਰ ਭਰੋਸਾ ਨਹੀਂ ਲਿਆਉਣਾ।

( ੧੭ ) ਗੁਰੂ ਨਾਨਕ ਪੰਥੀ ਜਿਤਨੇ ਭੀ ਭੇਖ ਹਨ ਕਿਸੇ ਨਾਲ ਦ੍ਵੈਖ ਨਹੀਂ ਕਰਨੀ ਅਤੇ ਕਦੀ ਕਿਸੇ ਦਾ ਬੁਰਾ ਨਹੀਂ ਮੰਗਣਾਂ, ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬਤ ਦਾ ਭਲਾ ਮੰਨਾਉਣਾ।

( ੧੮ ) ਕੇਸਾਂ ਨੂੰ ਕਲਫ਼ ਆਦਿਕ ਨਹੀਂ ਲਾਉਣਾ।

( ੧੯ ) ਧਰਮ ਯੁਧ ਵਿਚ ਪਿੱਠ ਕਦੇ ਨਹੀਂ ਦਿਖਾਉਣੀ।

( ੨੦ ) ਕਿਸੇ ਦੇਵੀ, ਦੇਵਤਾ, ਮੱੜ੍ਹੀ ਮੱਸਾਣੀ ਜਾਂ ਹੋਰ ਅਨਮਤੀ ਮੰਦਰ ਪੁਰ ਚੜ੍ਹਿਆ ਹੋਇਆ ਪ੍ਰਸ਼ਾਦ ਨਹੀਂ ਲੈਣਾ।

( ੨੧ ) ਆਪਣੇ ਆਪ ਨੂੰ ਹਿੰਦੂ, ਮੁਸਲਮਾਨਾਂ, ਆਰੀਏ, ਜੈਨੀ, ਈਸਾਈਆਂ ਆਦਿਕ ਨਾਲੋਂ ਵਖਰਾ ਖਾਲਸਾ ਧਰਮੀ ਮੰਨਣਾ।

( ੨੨ ) ਜੋ ਕਰਮ ਗੁਰਮਤਿ ਤੋਂ ਉਲਟ ਹੋਵੇ ਓਹ ਨਹੀਂ

ਕਰਨਾ, ਇਸ ਗਲ ਦਾ ਨਿਰਣਾ ਕਰਨ ਲਈ ਗੁਰਬਾਣੀ ਨੂੰ ਸਭ ਤੋਂ ਵਡੀ ਕਸਵਟੀ ਸਮਝਣਾ, ਇਸਦੇ ਨਾਲ ਭਾਈ ਗੁਰਦਾਸ ਜੀ ਦੀ ਬਾਣੀ, ਅਤੇ ਰਹਿਤਨਾਮੇ, ਖ਼ਾਲਸਾ ਇਤਿਹਾਸ, ਸਮਝਕੇ, ਇਨ੍ਹਾਂ ਦਾ ਸਦਾ ਅਭਿਆਸ ਰਖਣਾ।

ਇਤਿਆਦਿਕ ਸਿੱਖਿਆ ਦਸਕੇ ਫਿਰ ਨਾਮ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਰਖਣੇ। ਜਿਨ੍ਹਾਂ ਦੇ ਨਾਮ ਪਹਿਲਾਂ ਜਨਮ ਸੰਸਕਾਰ ਸਮੇਂ ਗੁਰਮਤਿ ਅਨੁਸਾਰ ਰਖੇ ਹੋਣ ਉਨ੍ਹਾਂ ਦੇ ਨਹੀਂ ਬਦਲਣੇ, ਬਾਕੀਆਂ ਦੇ ਨਾਮ ਗੁਰਮਤਿ ਅਨੁਸਾਰ ਨਵੇਂ ਰਖਣੇ।

ਫਿਰ ਕੜਾਹ ਪ੍ਰਸ਼ਾਦ ਪੁਰ ਅਨੰਦ ਦਾ ਪਾਠ ਕਰਕੇ ਅੰਮ੍ਰਿਤ ਸੰਸਕਾਰ ਦੀ ਸਮਾਪਤੀ ਦਾ ਅਰਦਾਸਾ ਸੋਧਕੇ ਕੜਾਹ ਪ੍ਰਸਾਦਿ ਅੰਮ੍ਰਿਤ ਅਭਿਲਾਖੀਆਂ ਨੂੰ ਇਕੋ ਬਾਟੇ ਵਿਚ ਛਕਾਉਣਾ ਤਾਕੇ ਜਾਤਿ, ਪਾਤਿ ਆਦਿਕ ਦਾ ਭਰਮ ਮਿਟ ਜਾਵੇ। ਇਸ ਤੋਂ ਬਾਦ ਅੰਮ੍ਰਿਤ ਸੰਸਕਾਰ ਦੀ ਖੁਸ਼ੀ ਵਿਚ ਹੇਠਾਂ ਲਿਖੇ ਸ਼ਬਦਾਂ ਦਾ ਕੀਰਤਨ ਕਰਨਾ:—

ਅੰਮ੍ਰਿਤੁ ਨਾਮੁ ਨਿਧਾਨੁ ਹੈ ਮਿਲਿ ਪੀਵਹੁ ਭਾਈ।
ਜਿਸੁ ਸਿਮਰਤ ਸੁਖੁ ਪਾਈਐ ਸਭ ਤਿਖਾ ਬੁਝਾਈ।
ਕਰਿ ਸੇਵਾ ਪਾਰਬ੍ਰਹਮ ਗੁਰ ਭੁਖ ਰਹੈ ਨ ਕਾਈ।
ਸਗਲ ਮਨੋਰਥ ਪੁੰਨਿਆ ਅਮਰਾ ਪਦੁ ਪਾਈ।
ਤੁਧੁ ਜੇਵਡੁ ਤੂ ਹੈ ਪਾਰਬ੍ਰਹਮ ਨਾਨਕ ਸਰਣਾਈ।੩।

(ਗਉੜੀ ਦੀ ਵਾਰ ਮਹਲਾ ੫

ਅੰਮ੍ਰਿਤ ਨਾਮ ਮਨਹਿ ਆਧਾਰੋ। ਜਿਨਿ ਦੀਆ
ਤਿਸਕੈ ਕੁਰਬਾਨੈ ਗੁਰ ਪੂਰੇ ਨਮਸਕਾਰੋ॥ ਰਹਾਉ॥
ਬੂਝੀ ਤ੍ਰਿਸਨਾ ਸਹਜਿ ਸੁਹੇਲਾ ਕਾਮੁ ਕ੍ਰੋਧ ਬਿਖ
ਜਾਰੋ। ਆਇ ਨ ਜਾਇ ਬਸੈ ਇਹ ਠਾਹਰ ਜਹ
ਆਸਨ ਨਿਰੰਕਾਰੋ॥ ੧॥ ਏਕੈ ਪਰਗਟ ਏਕੈ
ਗੁਪਤਾ ਏਕੈ ਧੁੰਧੂਕਾਰੋ। ਆਦਿ ਮਧਿ ਅੰਤਿ ਪ੍ਰਭ
ਸੋਈ ਕਹੁ ਨਾਨਕ ਸਾਚ ਬੀਚਾਰੋ॥੨॥੩੧॥੫੪॥

(ਸਾਰੰਗ ਮਹਲਾ ੫

ਐਸੀ ਲਾਲ ਤੁਝ ਬਿਨ ਕਉਨੁ ਕਰੈ। ਗ੍ਰੀਬ ਨਿਵਾਜ ਗੁਸਈਆ ਮੇਰਾ ਮਾਥੈ ਛਤ੍ਰ ਧਰੈ ॥ ੧ ॥ ਰਹਾਉ ॥ ਜਾਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀ ਢਰੈ। ਨੀਚਹੁ ਊਚ ਕਰੈ ਮੇਰਾ ਗੋਬਿੰਦ ਕਾਹੂ ਤੇ ਨ ਡਰੈ ॥ ੧ ॥ ਨਾਮ ਦੇਵ ਕਬੀਰ ਤਿਲੋਚਨ ਸਧਨਾ ਸੈਨੁ ਤਰੈ। ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ॥ ੨ ॥ ੧ ॥

(ਮਾਰੂ ਰਵਿਦਾਸ ਜੀਉ

ਹਰਿ ਅੰਮ੍ਰਿਤ ਭਗਤਿ ਭੰਡਾਰ ਹੈ ਗੁਰ ਸਤਿਗੁਰ ਪਾਸੇ ਰਾਮ ਰਾਜੇ। ਗੁਰ ਸਤਿਗੁਰ ਸਚਾ ਸਾਹੁ ਹੈ ਸਿਖ ਦੇਇ ਹਰਿ ਰਾਸੇ। ਧੰਨੁ ਧਨ ਵਣਜਾਰਾ ਵਣਜ ਹੈ ਗੁਰ ਸਾਹੁ ਸਬਾਸੇ। ਜਨੁ ਨਾਨਕ ਗੁਰ ਤਿਨੀ ਪਾਇਆ ਜਿਨ ਧੁਰਿ ਲਿਖਤ ਲਿਲਾਟਿ ਲਿਖਾਸੇ ॥ ੧ ॥ (ਆਸਾ ਮਹਲਾ ੪ ਛੰਤ ੪

ਲਾਲ ਰੰਗ ਤਿਸ ਕਉ ਲਗਾ ਜਿਸ ਕੇ ਵਡ ਭਾਗਾ। ਮੈਲਾ ਕਦੇ ਨ ਹੋਵਈ ਨਹਿ ਲਾਗੈ ਦਾਗਾ ॥ ੧ ॥ ਪ੍ਰਭੁ ਪਾਇਆ ਸੁਖ ਦਾਈਆ ਮਿਲਿਆ ਸੁਖ ਭਾਇ। ਸਹਜਿ ਸਮਾਨਾ ਭੀਤਰੇ ਛੋਡਿਆ ਨਹ ਜਾਇ ॥੧॥ ਰਹਾਉ ॥ ਜਰਾ ਮਰਾ ਨਹ ਵਿਆਪਈ ਫਿਰ ਦੂਖ ਨ ਪਾਇਆ। ਪੀ ਅੰਮ੍ਰਿਤ ਆਘਾਨਿਆ ਗੁਰਿ ਅਮਰ ਕਰਾਇਆ ॥ ੨ ॥ ਸੋ ਜਾਨੈ ਜਿਨਿ ਚਾਖਿਆ ਹਰਿ ਨਾਮੁ ਅਮੋਲਾ। ਕੀਮਤਿ ਕਹੀ ਨ ਜਾਈਐ ਕਿਆ ਕਹਿ ਮੁਖਿ ਬੋਲਾ ॥ ੩ ॥ ਸਫਲ ਦਰਸੁ ਤੇਰਾ ਪਾਰਬ੍ਰਹਮ ਗੁਣ ਨਿਧਿ ਤੇਰੀ ਬਾਣੀ। ਪਾਵਉ ਧੂਰਿ ਤੇਰੇ ਦਾਸ ਕੀ ਨਾਨਕ ਕੁਰਬਾਣੀ ॥ ੪ ॥ ੩ ॥ ੩੩ ॥ (ਬਿਲਾਵਲ ਮਹਲਾ ੫

( ਬੇਨਤੀ ਰੂਪ ਸ੍ਵੈਯਾ )

ਦੀਨ ਅਧੀਨ ਕਮੀਨ ਸਦਾ ਹਮ ਸੰਤ ਅਨਾਥ
ਮਹਾਂ ਬੁਰਿਆਰੀ ॥ ਕਾਮਹੁ ਕ੍ਰੋਧ ਸੁ ਦਾਰਿਦ
ਚੰਪਤ ਝੂਠ ਔ ਲੋਭ ਪਰੇ ਮਧ ਜਾਰੀ ॥ ਘੋਰ
ਹੁਤੇ ਬਿਪਤਾ ਦਲ ਸੰਕਟ ਆਵਨ ਜਾਨ ਸਿਰੂਪਰ
ਭਾਰੀ ॥ ਅੰਮ੍ਰਿਤ ਪਾਇ ਬਚਾਇ ਲਏ ਗੁਰ ਕੌਣ
ਕਹੈ ਉਪਮਾ ਜੁ ਤਿਹਾਰੀ ॥ ੧ ॥

ਉਕਤ ਵਿਸ਼ੇ ਪੁਰ ਜਿਤਨਾ ਜੀ ਕਰੇ ਕੀਰਤਨ ਕਰਨਾ, ਫਿਰ ਦੇਗ ਵਰਤਾ ਦੀਵਾਨ ਦੀ ਸਮਾਪਤੀ ਕਰ ਦੇਣੀ ।



# ਕੜਮਾਈ ਸੰਸਕਾਰ

ਇਸ ਸੰਸਕਾਰ ਦੇ ਬਹੁਤ ਪ੍ਰਚਲਤ ਨਾਮ ਹਨ, ਜੈਸਾ ਕੇ ਮੰਗਣਾ, ਮੰਗਾਈ, ਛੁਹਾਰਾ, ਨਿਕੀ ਸ਼ਾਦੀ, ਆਦਿ ਨਾਮ, ਪਰ ਗੁਰਮਤਿ ਅਨੁਸਾਰ ਇਸਦਾ ਨਾਮ ਸਤਿਗੁਰੂ ਜੀ ਨੇ ਕੁੜਮਾਈ ਕਰਕੇ ਹੀ ਸ਼ਬਦਾਂ ਵਿਚ ਵਰਤਿਆ ਹੈ ਇਸ ਲਈ ਖ਼ਾਲਸਾ ਬੋਲਾ ਕੁੜਮਾਈ ਠੀਕ ਸੋਭਦਾ ਹੈ, ਸ੍ਰੀ ਮੁਖ ਵਾਕ:-

ਸਤੁ ਸੰਤੋਖੁ ਕਰਿ ਭਾਉ ਕੁੜਮ ਕੁੜਮਾਈ
ਆਇਆ ਬਲਰਾਮ ਜੀਉ । ਸੰਤ ਜਨਾ ਕਰਿ ਮੇਲੁ
ਗੁਰਬਾਣੀ ਗਾਵਾਈਆ ਬਲਿਰਾਮ ਜੀਉ । ਬਾਣੀ
ਗੁਰ ਗਾਈ ਪਰਮ ਗਤਿ ਪਾਈ ਪੰਚ ਮਿਲੇ
ਸੋਹਾਇਆ । ਗਇਆ ਕਰੋਧੁ ਮਮਤਾ ਤਨ ਨਾਠੀ
ਪਾਖੰਡੁ ਭਰਮੁ ਗਵਾਇਆ । ਹਉਮੈ ਪੀਰ ਗਈ
ਸੁਖੁ ਪਾਇਆ ਅਰੋਗਤ ਭਏ ਸਰੀਰਾ । ਗੁਰ
ਪ੍ਰਸਾਦੀ ਬ੍ਰਹਮੁ ਪਛਾਤਾ ਨਾਨਕ ਗੁਣੀ ਗਹੀਰਾ ॥੨।

(ਰਾਗੁ ਸੂਹੀ ਮਹਲਾ ੪ ਛੰਤੁ ਘਰੁ ੧ ॥

## ਕੰਨਿਆਂ ਵਾਲੇ ਘਰ ਦੀ ਮਰਯਾਦਾ--

ਜਿਸ ਵੇਲੇ ਭੁਯੰਗਣ ਬਾਲ ਉਮਰ ਤੋਂ ਬਾਹਰ ਹੋਵੇ, ਅਤੇ ਵਿੱਦਿਆ ਤੇ ਘਰ ਦੇ ਕੰਮ-ਕਾਜ ਤੋਂ ਪੂਰੀ ਪੂਰੀ ਵਾਕਫ਼ੀ ਹਾਸਲ ਕਰ ਲਵੇ, (ਬ੍ਰਹਮ ਚਰਯ ਪੂਰਾ ਹੋਣ ਪੁਰ) ੧੪ ੧ਸਾਲ ਦੀ ਆਯੂ ਹੋਣ ਪੁਰ ਉਸਦਾ ਪਿਤਾ ਸਤਿਗੁਰੂ ਦੇ ਹੁਕਮ ਅਨੁਸਾਰ ਸਤਿ, ਸੰਤੋਖ ਤੇ ਸਤਿਗੁਰੂ ਦਾ ਭੈ ਦਿਲ ਵਿਚ ਧਾਰਨ ਕਰਕੇ ਭੁਯੰਗਣ ਲਈ ਵਰ ਦੀ ਤਲਾਸ਼ ਕਰੇ। ਨਾਈ, ਬ੍ਰਾਹਮਣ ਆਦਿਕ ਕਿਸੇ ਦੇ ਹੱਥੀਂ ਵਰ ਟੋਲਣ ਨਾਲ ਕਈ ਗ਼ਲਤੀਆਂ ਹੁੰਦੀਆਂ ਹਨ। ਇਕ ਨਿੱਕਾ ਜਿਹਾ ਸੌਦਾ ਕਰੀਦਾ ਹੈ ਤਾਂ ਕਈਵਾਰ ਅਜ਼ਮੈਸ਼ ਕਰੀਦੀ ਹੈ, ਇਹ ਤਾਂ ਅਪਣੀ ਸਪੁੱਤ੍ਰੀ ਲਈ ਵਰ ਦੇਖਣਾ ਹੈ; ਇਸ ਵਾਸਤੇ ਦੇਖ-ਭਾਲ ਦੀ ਵੱਡੀ ਭਾਰੀ ਜ਼ਰੂਰਤ ਹੈ। ਹੇਠ ਲਿਖੀਆਂ ਗਲਾਂ ਦਾ ਖ਼ਾਸ ਧਿਆਨ ਰੱਖੇ:—

੧. ਵਰ ਦੀ ਉਮਰ ੧੯ ਸਾਲ ਤੋਂ ਘਟ ਨਾ ਹੋਵੇ, ਤੇ ਨਾ ਹੀ ਵਡੀ ਉਮਰ ਦਾ ਹੋਂਵੇ।

੨. ਘਰ ਸਿੱਖਾਂ ਦਾ ਹੋਵੇ, ਭੁਯੰਗੀ ਨੇ ਅੰਮ੍ਰਿਤ ਪਾਨ ਕੀਤਾ ਹੋਵੇ, ੨ਰਹਿਤ ਵਿਚ ਤਿਆਰ-ਬਰ-ਤਿਆਰ ਹੋਵੇ, ਗੁਰਮੁਖੀ ਖ਼ਾਸ ਕਰ ਪੜ੍ਹਿਆ ਹੋਵੇ, ਅਤੇ ਬਾਕੀ ਭੀ ਵਿਦਿਆ ਪੜੀਆਂ ਹੋਣ ਜਾਂ ਵਿਦਿਆ ਪਾਉਂਦਾ ਹੋਵੇ, ਅਤੇ ਸੁਧ ਆਚਰਣ ਦਾ ਹੋਵੇ।

੩. ਸਰੀਰ ਕਰਕੇ ਜਿਥੋਂ ਤਕ ਹੋ ਸਕੇ ਵਰ ਭੁਯੰਗਣ ਅਨੁਸਾਰ

---

੧ ਕਈ ਧੰਨ ਦੇ ਲਾਲਚ ਵਿਚ ਬਾਲ ਕੰਨਿਆਂ ਨੂੰ ਬੁਢੇ ਵਰ ਸਹੇੜ ਦਿੰਦੇ ਹਨ, ਕਿਉਂਕਿ ਲਾਲਚ ਬੁਰੀ ਬਲਾ ਹੈ ਜਿਹਾ ਕਿ:

ਦੋਹਰਾ॥ ਦੇਹ ਧਰਮ ਅਰੁ ਕੁਲ ਧਰਮ, ਤਜੇ ਤੁਰਤ ਪਿਤ ਮਾਤ।
ਲੋਭ ਵਿਵਸ ਨਰ ਕਰਤ ਹੈ, ਮਿਤ੍ਰ ਭਾਇ ਗੁਰੁ ਘਾਤ॥

੨ ਕਈ ਦੇਖੇ ਜਾਂਦੇ ਹਨ ਕਿ ਵਿਆਹ ਦੀ ਆੜ ਵਿਚ ਦਿਨ ਦੇ ਦਿਨ ਅੰਮ੍ਰਿਤ ਛਕਦੇ ਹਨ ਅਤੇ ਅਨੰਦ ਹੋਣ ਪੁਰ ਕੱਛ, ਕ੍ਰਿਪਾਨ ਆਦਿਕ ਲਾਹ ਦਿੰਦੇ ਹਨ, ਕਈ ਹੋਰ ਭੀ ਕੁਰਹਿਤਾਂ ਕਰਨ ਲਗ ਜਾਂਦੇ ਹਨ, ਇਹ ਰਵਾਜ ਸੌ ਵਿਚੋਂ ੯੯ ਦਾ ਹੈ, ਇਹ ਠੀਕ ਨਹੀਂ।

ਸੁੰਦਰ ਤੇ ਅਰੋਗ ਹੋਵੇ, ਕੋਈ ਅੰਗ ਭੰਗ ਨਾ ਹੋਵੇ। ਰੰਡੀ-ਬਾਜ਼, ਜੁਆਰੀਆ, ਝੂਠ ਬੋਲਣ ਵਾਲਾ, ਫ਼ਜ਼ੂਲ ਖ਼ਰਚ, ਮਾਤਾ ਪਿਤਾ ਦਾ ਨਿਰਾਦਰ ਕਰਨ ਵਾਲਾ, ਇਤਿ ਆਦਿਕ ਭੈੜੇ ਲੱਛਣਾਂ ਵਾਲਾ ਨਾ ਹੋਵੇ। ਇਸਤੋਂ ਉਲਟ ਸਗੋਂ ਸਤਿਸੰਗੀ, ਨਿਤਨੇਮੀ, ਧਰਮ ਦੀ ਕਿਰਤ ਕਰਨ ਵਾਲਾ, ਪਰਉਪਕਾਰੀ ਆਦਿਕ ਸ਼ੁਭ ਗੁਣਾਂ ਨਾਲ ਭਰਪੂਰ ਹੋਵੇ।

੪. ਆਤਸ਼ਕ, ਬਵਾਸੀਰ, ਧਾਤੂ ਛੀਨ, ਨਾਮਰਦੀ, ਮਿਰਗੀ ਆਦਿਕ ਬੀਮਾਰੀ ਕੋਈ ਨਾ ਹੋਵੇ, ਕਿਉਂਕਿ ਇਹ ਜੱਦੀ ਬੀਮਾਰੀਆਂ ਹਨ, ਇਨ੍ਹਾਂ ਦਾ ਕੁਲਾਂ ਤਕ ਅਸਰ ਰਹਿੰਦਾ ਹੈ। ਹੋ ਸਕੇ ਤਾਂ ਸੇਹਤ ਦਾ ਡਾਕਟਰੀ ਸਾਰਟੀਫ਼ਿਕੇਟ ਲੈ ਲੈਣਾ ਚਾਹੀਦਾ ਹੈ।

੫. ਆਪਣੀ ਕਿਰਤ ਅਨੁਸਾਰ ਵਰ ਵੇਖਣਾ ਅਤੇ ਯੋਗ ਗੁਜ਼ਾਰਾ ਕਰਨ ਵਾਸਤੇ ਵਰ ਦੀ ਜਾਇਦਾਦ ਆਦਿ ਦਾ ਵੇਖਣਾ ਭੀ ਜ਼ਰੂਰੀ ਹੈ। ਅਸਲ ਸਭ ਤੋਂ ਵੱਡੀ ਜਾਇਦਾਦ ਸ਼ੁਭ ਗੁਣ, ਸ਼ੁਧ ਆਚਰਣ ਤੇ ਕਮਾਈ ਕਰਨ ਵਾਲਾ ਹੋਣਾ ਜ਼ਰੂਰੀ ਹੈ। ਜੇਕਰ ਨਾਲਾਇਕ ਅਤੇ ਮਖੱਟੂ ਹੋਵੇ ਤਾਂ ਭਾਵੇਂ ਕਿਤਨੀ ਭੀ ਜਾਇਦਾਦ ਹੋਵੇ ਸਭ ਉਜਾੜ ਦਿੰਦਾ ਹੈ, ਨੇਕ ਅਤੇ ਕਿਰਤ ਕਰਨ ਵਾਲਾ ਕਿਤੇ ਵੀ ਚਲਾ ਜਾਵੇ ਉਥੇ ਹੀ ਸੁਖ ਦੀ ਗੁਜ਼ਰਾਨ ਕਰ ਲਵੇਗਾ।

ਇਤਿਆਦਿਕ ਗੱਲਾਂ ਦਾ ਖ਼ਿਆਲ ਰੱਖਕੇ ਵਰ ਚੰਗਾ ਮਿਲ ਜਾਵੇ ਤਾਂ ਪਹਿਲਾਂ ਘਰ ਵਿਚ ਸਲਾਹ ਕਰਕੇ ਫਿਰ ਸੰਗਤ ਅਤੇ ਬਰਾਦਰੀ (ਭਾਈਚਾਰੇ) ਨੂੰ ਬੁਲਾਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਗੁਰਮਤਾ [1] ਕਰ ਅਤੇ ਅਰਦਾਸਾ ਸੋਧ ਹੇਠਾਂ ਲਿਖਿਆ ਸ਼ਗਨ ਤੇ ਅਰਦਾਸ ਪੱਤਰ ਕਿਸੇ ਯੋਗ ਸੰਬੰਧੀ ਦੇ ਹੱਥ ਭੇਜ ਦੇਣਾ, ਜਿਹਾ ਕਿ:—

---

[1] ਪੁਤਰ ਵਾਲੇ ਘਰ ਪਹਿਲਾਂ ਤਿਆਰੀ ਕਰਨ ਲਈ ਦੋ ਹਫਤੇ ਅਗਾਊਂ (ਸਗਨ ਤੋਰਨ ਤੋਂ ਪਹਿਲਾਂ) ਖਤ ਜਾਂ ਕਿਸੇ ਆਦਮੀ ਦੇ ਹਥ ਸੁਨੇਹਾ ਭੇਜ ਦੇਣਾ ਚਾਹੀਦਾ ਹੈ ਤਾਕਿ ਓਹ ਆਪਣਾ ਪਬੰਧ ਕਰ ਲੈਣ।

ੴ ਵਾਹਿਗੁਰੂ ਜੀ ਕੀ ਫਤਹ ॥

ਪਿੰਡ.................

ਪਵਿੱਤ੍ਰ ਸੇਵਾ ਵਿਖੇ— ਤਰੀਕ...............

ਸ੍ਰੀਮਾਨ ਪਰਮ ਕਿਰਪਾਲੂ ਸਰਦਾਰ..........ਸਿੰਘ ਜੀ ਦਾਸ ਵਲੋਂ ਵਾਹਿਗੁਰੂ ਜੀ ਕੀ ਫ਼ਤਹਿ ਬੁਲਾਈ ਪ੍ਰਵਾਨ ਹੋਵੇ। ਬੇਨਤੀ ਹੈ ਕਿ ਆਪ ਜੀ ਦੇ ਸਪੁੱਤਰ ਕਾਕਾ...............ਸਿੰਘ ਜੀ ਵਾਸਤੇ ਮੈਂ ਆਪਣੀ ਸਪੁੱਤ੍ਰੀ ਬੀਬੀ..........ਕੌਰ ਦੀ ਕੁੜਮਾਈ ਦਾ ਸ਼ਗਨ ਭੇਜਦਾ ਹਾਂ, ਆਸ ਹੈ ਕਿ ਆਪ ਇਸ ਸ਼ਗਨ ਨੂੰ ਪ੍ਰਵਾਨ ਕਰਕੇ ਗ਼ਰੀਬ ਨੂੰ ਨਿਵਾਜੋਗੇ, ਤੇ ਨਾਲ ਹੀ ਇਹ ਬੇਨਤੀ ਹੈ ਕਿ ਕਾਰਜ ਸਭਿ ਗੁਰਮਤਿ ਅਨੁਸਾਰ ਕਰਨੇ ਹੋਣਗੇ, ਮੇਰੇ ਪਾਸੋਂ ਸਿਵਾ ਕੰਨਿਆ-ਦਾਨ ਤੋਂ ਹੋਰ ਦਾਜ ਆਦਿਕ ਕੋਈ ਚੀਜ਼ ਨਹੀਂ ਮਿਲਣੀ, ਕਿਉਂਕਿ ਇਹ ਸਭ ਮਨ-ਮਤਾਂ ਹਨ ਅਤੇ ਗੁਰ ਆਸ਼ੇ ਤੋਂ ਉਲਟ ਹਨ, ਜੋਕਿ ਆਪ ਗੁਰਸਿਖ ਹੋਣ ਕਰਕੇ ਪਹਿਲਾਂ ਹੀ ਗੁਰਮਤਿ ਦੇ ਧਾਰਣੀ ਹੋਵੋਗੇ।

ਆਪ ਦਾ ਦਾਸ...........ਸਿੰਘ ਪਿੰਡ.....ਡਾ:...........ਜਿਲਾ..........

ਇਸ ਚਿੱਠੀ ਦੇ ਨਾਲ ਇਕ ਦਮੜਾ ਤੇ ੧ਕ੍ਰਿਪਾਨ ਤੇ ਕੁਝ ਮਠਿਆਈ ਭੇਜ ਦੇਣੀ।

## ਪੁਤਰ ਵਾਲੇ ਘਰ ਦੀ ਮਰਯਾਦਾ—

ਉਕਤ ਵਰ-ਪ੍ਰੀਖਿਆ ਵਾਲੇ ਅੰਕਾਂ ੧-੨-੩-੪-੫ ਦੀ ਤਰ੍ਹਾਂ ਪੁੱਤਰ ਵਾਲਾ ਕੰਨਿਆਂ ਅਤੇ ਵਰ ਘਰ ਦੀ ਪ੍ਰੀਖਿਆ ਚੰਗੀ ਤਰ੍ਹਾਂ ਨਾਲ ਕਰ ਲਵੇ, ਜਿਸ ਦਿਨ ਧੀ ਵਾਲੇ ਦਾ ਸੁਨੇਹਾ ਆਵੇ ਕਿ ਫ਼ਲਾਣੀ ਤਰੀਖ ਸ਼ਗਨ ਆਵੇਗਾ, ਸੁ ਉਸ ਦਿਨ ਤੋਂ

੧ ਬਾਕੀ ਕੜਾ, ਕਛਹਿਰਾ, ਕੰਘਾ ਭੇਜਣ ਦੀ ਲੋੜ ਨਹੀਂ ਕਿਉਂਕਿ ਭੁਯੰਗੀ ਪਹਿਲਾਂ ਹੀ ਸਿਖ ਹੋਣ ਕਰਕੇ ਰਹਿਤ ਦਾ ਧਾਰਨੀ ਹੈ, ਜੇ ਰਹਿਤਵਾਨ ਨਾ ਹੋਵੇ ਤਾਂ ਭੇਜ ਸਕਦੇ ਹੋ, ਕ੍ਰਿਪਾਨ ਮੁਤੰਬਰ ਰੀਤੀ ਦੀ ਤਰ੍ਹਾਂ ਗਾਤਰੇ ਪਾਉਣ ਲਈ ਭੇਜੀ ਜਾਂਦੀ ਹੈ।

ਕੁੜਮਾਈ ਸੰਸਕਾਰ ਕਰਨ ਦੀ ਤਿਆਰੀ ਕਰਨ ਲਗ ਜਾਵੇ। ਜਿਹਾ ਕਿ ਜੇਕਰ ਦਿਲ ਦਾ ਖ਼ਿਆਲ ਹੋਵੇ ਤਾਂ ਪਾਠ ਰੱਖ ਦੇਣਾਂ, ਜਿਸ ਦਿਨ ਲਾਗੀ ਨੇ ਆਉਣਾ ਹੋਵੇ ਆਪਣੇ ਸੰਬੰਧੀਆਂ ਨੂੰ ਸੱਦ ਭੇਜਣਾ, ਉਨ੍ਹਾਂ ਦੇ ਆਉਣ ਤੇ ਘਰ ਵਿਖੇ ਸਭ ਤਰ੍ਹਾਂ ਦੀ ਤਿਆਰੀ ਹੋਵੇ। ਲਾਗੀ ਆਉਣ ਤੇ ਅਗਲੇ ਦਿਨ ਅੰਮ੍ਰਿਤ ਵੇਲੇ **ਦੀਵਾਨ ਸਜਾਉਣਾ** [੧] ਤੇ ਆਸਾ ਦੀ ਵਾਰ ਦਾ ਹੋ ਸਕੇ ਤਾਂ ਕੀਰਤਨ ਕਰਨਾ, ਕੜਾਹ ਪ੍ਰਸ਼ਾਦ ਦੀ ਦੇਗ ਤਿਆਰ ਕਰ ਅਤੇ ਸ਼ਬਦ ਕੀਰਤਨ ਤੋਂ ਬਾਦ ਅਰਦਾਸਾ ਸੋਧ ਕੇ ਸ਼ਗਨ ਭੁਯੰਗੀ ਨੂੰ (ਰੁਪਿਆ ਤੇ ਮਿੱਠਾ) ਦੇ ਦੇਣਾ, ਕ੍ਰਿਪਾਨ ਗਲ ਪਾ ਦੇਣੀ। ਉਪ੍ਰੰਤ ਅਨੰਦ ਦਾ ਪਾਠ ਦੇਗ ਪੁਰ ਕਰਕੇ ਸਤਿਗੁਰੂ ਦਾ ਹੁਕਮ ਲੈ, ਦੀਵਾਨ ਦੀ ਸਮਾਪਤੀ ਦੀ ਅਰਦਾਸ ਕਰਕੇ ਦੇਗ ਵਰਤਾ ਦੇਣੀ। ਯਥਾ-ਯੋਗ ਲਾਗੀਆਂ ਨੂੰ ਸੇਵਾ ਮੁਤਾਬਕ ਲਾਗ ਦਿਵਾਉਣਾ ਤੇ ਕਾਰਜ ਦੀ ਸਮਾਪਤੀ ਕਰਨੀ ਤੇ ਇਸ ਭਾਵ ਦੇ ਸ਼ਬਦ ਪੜ੍ਹਨੇ:-

"ਸਤਿ ਸੰਤੋਖ ਕਰ ਭਾਉ ਕੁੜਮ ਕੁੜਮਾਈ
ਆਇਆ ਬਲਿਰਾਮ ਜੀਉ।"

(ਇਹ ਸਾਰਾ ਸ਼ਬਦ ਪਿਛੇ ਆ ਚੁਕਾ ਹੈ ਉਥੋਂ ਦੇਖ ਲੈਣਾ।)

## [੨]ਵਿਵਾਹ (ਅਨੰਦ) ਸੰਸਕਾਰ

ਕਰਤਾਰ ਦੀ ਜਿਤਨੀ ਰਚਨਾ ਹੈ ਉਹ ਸਾਰੀ ਕੁਦਰਤ

---

੧ ਇਸ ਦੀਵਾਨ ਵਿਚ ਗੁਰਸਿਖ ਅਤੇ ਆਪਣਾ ਭਾਈਚਾਰਾ ਪੰਚਾਇਤ ਆਦਿਕ ਸਦ ਲੈਣੇ।

੨ ਵਿਆਹ, ਸ਼ਬਦ ਨੂੰ ਬਿਵਾਹ ਤੇ ਵਿਵਾਹ ਅਤੇ ਬਯਾਹ ਆਦਿਕ ਸ਼ਬਦਾਂ ਨਾਲ ਸਦਿਆ ਜਾਂਦਾ ਹੈ, ਜਿਨ੍ਹਾਂ ਦਾ ਅੱਖਰ ਭੇਦ ਨਾਲ ਅਰਥਾਂ ਵਿਚ ਕੁਝਕੁ ਫ਼ਰਕ ਪੈ ਜਾਂਦਾ ਹੈ, ਜੋਕਿ ਇਥੇ ਲਿਖਣ ਦੀ ਲੋੜ ਨਹੀਂ ☞

ਕਾਨੂੰਨ ਅੰਦਰ ਚਲਦੀ ਹੈ, ਇਸ ਰਚਨਾਂ ਵਿਚੋਂ ਇਕ ਮਨੁੱਖ ਜਾਤੀ ਹੈ ਜਿਸਨੂੰ ਕੁਦਰਤ ਨੇ ਦੋ ਹਿੱਸਿਆਂ ਵਿਚ ਵੰਡਿਆ ਹੈ–ਪੁਰਖ ਤੇ ਇਸਤ੍ਰੀ। ਦੋਹਾਂ ਦੇ ਮਿਲਣ ਤੋਂ ਮਾਨੁੱਖੀ ਸੰਸਾਰ ਦੀ ਰਚਨਾਂ ਹੁੰਦੀ ਹੈ, ਜੋ ਦੋਹਾਂ ਦੇ ਮਿਲਾਪ ਦਾ ਨਾਮ ਸਭਯਤਾ ਨੇ ਵਿਆਹ ਰਖਿਆ ਹੈ। ਇਸ ਰਸਮ ਨੂੰ ਆਪੋ ਆਪਣੀ ਕੌਮੀ ਰੰਗਤ ਦੇ ਕੇ ਆਪਣਿਆਂ ਨਿਯਮਾਂ (ਮਜ਼੍ਹਬ) ਅਨੁਸਾਰ ਅੱਡ ਅੱਡ ਤਰੀਕਿਆਂ ਨਾਲ ਕੀਤਾ ਜਾਂਦਾ ਹੈ। ਜਿਹਾ ਕਿ ਵਿਆਹ, ਨਿਕਾਹ, ਅਨੰਦ ਆਦਿਕ ਅਡੋ ਅੱਡ ਨਾਂ ਹਨ। ਪਰੰਤੂ ਵਿਆਹ ਦੇ ਅਸਲ ਅਰਥ ਜੋ ਕੁਦਰਤ ਅਤੇ ਸਭਯਤਾ ਅਨੁਸਾਰ ਹਨ, ਉਹ ਇਹ ਹਨ ਕਿ ਕੰਨਿਆਂ ਦੇ ਸੰਬੰਧੀਆਂ ਵਲੋਂ ਜੋ ਕੰਨਿਆਂ ਦਾ ਹੱਥ ਲੜਕੇ ਨੂੰ ਫੜਾ ਦੇਣਾ, ਜਿਸਨੂੰ ਹਸਤ-ਪਾਨ ਕਰਕੇ ਦਸਿਆ ਜਾਂਦਾ ਹੈ। ਬਸ ਵਿਆਹ ਇਤਨਾ ਹੀ ਹੈ। ਬਾਕੀ ਸਭ ਰੀਤਾਂ ਆਪਣੀ ਕੌਮੀ ਰੰਗਤ ਵਿਚ ਆਣਕੇ ਕੀਤੀਆਂ ਜਾਂਦੀਆਂ ਹਨ, ਜਿਸਨੂੰ ਹਿੰਦੂ ਵੇਦ ਰੀਤੀ ਨਾਲ, ਮੁਸਲਮਾਨ ਕੁਰਾਨ ਸ਼ਰੀਫ਼ ਦੀ ਸਿਖਿਆ ਅਨੁਸਾਰ, ਅਤੇ ਈਸਾਈ ਤੇ ਯੂਰਪੀਨ ਕੌਮਾਂ ਦੇ ਵਿਆਹ ਹੁੰਦੇ ਹੀ ਧਰਮ ਅਸਥਾਨਾਂ (ਗਿਰਜਿਆਂ) ਵਿਖੇ ਹਨ। ਇਸੇ ਤਰ੍ਹਾਂ ਸਿੱਖ ਕੌਮ ਲਈ ਸਤਿਗੁਰੂ ਜੀ ਨੇ ਹੁਕਮ ਕੀਤਾ ਹੈ, ਜਿਹਾ ਕਿ "ਗੁਰੂ-ਦੁਆਰੇ ਹਮਰਾ ਵਿਵਾਹ ਜੁ ਹੋਆ" ਸੁ ਸਿੱਖਾਂ ਦੇ ਅਨੰਦ

---

☞ ਅਸਲ ਸ਼ਬਦ 'ਵਿਆਹ' ਹੈ ਜਿਸਦੇ ਅਰਥ ਏਸਤਰ੍ਹਾਂ ਹਨ: ਜਿਹਾ ਕਿ ਬਿਵਾਹ ਜਾਂ ਵਿਆਹ ਆਦਿ ਇਕੋ ਅਰਥ ਬੀਆ[1] "ਦੋ" ਹਨ ਅਤੇ "ਹ" ਤੋਂ ਹੱਤ ਅਰਥ ਲੈਣ ਤੋਂ ਭਾਵ ਇਹ ਹੋਇਆ ਕਿ ਜਿਸ ਰਸਮ ਦੁਆਰੇ ਦੋ ਤੋਂ ਇਕ ਹੋ ਜਾਵੇ, ਸੋ ਵਿਆਹ ਹੋਇਆ। ਅਰਥਾਤ ਇਸਤ੍ਰੀ ਅਤੇ ਪੁਰਖ ਦੇ ਮਿਲਾਪ ਸੰਸਕਾਰ ਦਾ ਨਾਂ ਵਿਆਹ ਹੈ।

੧ ਵਿਸਥਾਰ ਵਾਸਤੇ ਦੇਖੋ ਮਾਲੂਮਾਤ ਸ਼ਾਦੀ।

ਕਾਰਜ ੧ਗੁਰਦੁਆਰੇ ਵਿਚ ਹੀ ਹੁੰਦੇ ਹਨ, ਜਿਸਦਾ ਕੌਮੀ ਨਾਮ ਅਨੰਦ ਕਾਰਜ ਸਦਿਆ ਜਾਂਦਾ ਹੈ।

ਮਹਾਂ ਪੁਰਖਾਂ ਨੇ ਆਰਬਲਾ ਦੇ ਲਿਹਾਜ਼ ਨਾਲ ਮਨੁੱਖ ਦੀਆਂ ਚਾਰ ਅਵਸਥਾ ਕਹੀਆਂ ਹਨ। ਜਿਹਾ ਕਿ–ਬ੍ਰਹਮ ਚਰਯ (ਬਾਲ ਅਵਸਥਾ), ਗ੍ਰਿਹਸਤ ਆਸ਼ਰਮ, ਬਾਨ ਪ੍ਰੱਸਤ, ਅਤੇ ਸੰਨਿਆਸ। ਸੂ ਸਤਿਗੁਰੂ ਜੀ ਨੇ ਚੌਹਾਂ ਅਵਸਥਾਂ ਵਿਚੋਂ ਗ੍ਰਹਿਸਥ ਧਰਮ ਨੂੰ ਵੱਡਾ ਮੰਨਿਆ ਹੈ। ਜਿਹਾ ਕਿ–ਭਾਈ ਗੁਰਦਾਸ ਜੋ ਦਸਦੇ ਹਨ:–

ਜੈਸੇ ਸਰ ਸਰਤਾ ਸਕਲ ਮੈਂ ਸਮੁੰਦਰ ਬਡੋ,
ਮੇਰ ਮੈਂ ਸੁਮੇਰ ਬਡੋ ਜਗਤ ਬਖਾਨ ਹੈ।
ਤਰਵਰ ਵਿਖੇ ਜੈਸੇ ਚੰਦਨ ਬਿਰਖ ਬਡੋ, ਧਾਂਤ ਮੈਂ
ਕਨਕ ਅਤਿ ਉਤਮ ਕੈ ਮਾਨ ਹੈ। ਪੰਛਿਨ ਮੈਂ
ਹੰਸ ਮ੍ਰਿਗ ਰਾਜਨ ਮੈਂ ਸਾਰਦੂਲ, ਰਾਗਨ ਮੈਂ
ਸ੍ਰੀ ਰਾਗ ਪਾਰਸ ਪਖਾਨ ਹੈ। ਗਯਾਨਨ ਮੈਂ
ਗਯਾਨ ਅਰੁ ਧਿਆਨਨ ਮੈਂ ਧਿਆਨ ਗੁਰ'
ਸਕਲ ਧਰਮ ਮੈਂ ਗ੍ਰਹਿਸਥ ਪਰਧਾਨ ਹੈ। (੩੭੬)

ਕਿਉਂਕਿ ਗ੍ਰਹਿਸਥ ਆਸ਼ਰਮ ਤੋਂ ਬਿਨਾਂ ਸਰਦਾ ਨਹੀਂ ਜਿਹਾ ਕਿ:–

ਜੈਸੇ ਪ੍ਰਾਤ ਸਮੇ ਖਗ ਜਾਤ ਉਡ ਬ੍ਰਿਖ ਸੇ, ਬਹੁਰ
ਆਇ ਬੈਠਤ ਬਿਰਖ ਹੀ ਪੈ ਆਇਕੈ। ਚੇਟੀ
ਚੀਟਾ ਬਿਲ ਸੈ ਨਿਕਸ ਧਰ ਗਵਨ ਕੈ, ਬਹੁਰਿ
ਪੈਸਤ ਜੈਸੇ ਬਿਲ ਹੀ ਮੈ ਜਾਇਕੈ। ਲਰਕਾ
ਲਰਕੀ ਰੂਠ ਜਾਤ ਮਾਤ ਤਾਤ ਸਨ, ਭੂਖ ਲਾਗੈ
ਤਿਆਗ ਹਠ ਆਵੈ ਪਛਤਾਇਕੈ। ਤੈਸੇ ਗ੍ਰਿਹ
ਤਿਆਗ ਭਾਗ ਯੁਵਤ ਉਦਾਸ ਭਾਸ, ਆਸਰੋ

---

੧ ਗੁਰਦਵਾਰਾ ਉਹੋ ਹੈ ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੋਵੇ।

ਤਕਤ ਪੂਨਾ ਗ੍ਰਹਿਸਥ ਹੀ ਕੋ ਆਇਕੈ।
ਪੁਨ–"ਹੋਇ ਅਤੀਤ ਗ੍ਰਹਿਸਥ ਤਜ ਫਿਰ ਉਨਹੂੰ
ਕੇ ਘਰ ਮੰਗਣ ਜਾਈ।"

(ਵਾਰ ਇਕ ਪਉੜੀ ੪੦

ਇਸ ਵਾਸਤੇ ਹਰ ਇਕ ਪ੍ਰਾਣੀ ਨੂੰ ਵਿਆਹ ਕਰਾਉਣਾ ਜ਼ਰੂਰੀ ਹੈ ਜੋਕਿ ਆਪਣੇ ਧਰਮ ਮਰਯਾਦਾ ਅਨੁਸਾਰ ਕੀਤਾ ਜਾਂਦਾ ਹੈ। ਇਥੇ ਇਹ ਗਲ ਦਸ ਦੇਣੀ ਜ਼ਰੂਰੀ ਜਾਪਦੀ ਹੈ, ਕਿ ਕਈ ਭੋਲੇ ਸਿੱਖਾਂ ਨੂੰ ਅਨੁਮਤੀ ਇਹ ਪ੍ਰਸ਼ਨ ਕਰਿਆ ਕਰਦੇ ਹਨ:–

੧. ਸਿੱਖ ਸਾਹਾ ਕਿਉਂ ਨਹੀਂ ਸੋਧਦੇ ?
੨. ਵੇਦੀ ਕਿਉਂ ਨਹੀਂ ਗੱਡਦੇ ?
੩. ਹੋਮ ਕਿਉਂ ਨਹੀਂ ਕਰਦੇ ?
੪. ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲ ਲਾਵਾਂ ਕਿਤੂੰ ਦਿੰਦੇ ਹਨ ?
੫, ਮੁਕਟ ਕਿਉਂ ਨਹੀਂ ਬੰਨ੍ਹਦੇ ?
੬, ਖਾਰੇ ਕਿਉਂ ਨਹੀਂ ਵਿਛਾਉਂਦੇ ?
੭, ਪਿਤਾ ਪੁਰਖੀ ਕਿਉਂ ਨਹੀਂ ਕਰਨੀ ਚਾਹੀਦੀ।

ਉਕਤ ਪ੍ਰਸ਼ਨਾਂ ਦਾ ਕ੍ਰਮ ਅਨੁਸਾਰ ਹੇਠਾਂ ਉਤਰ ਲਿਖਿਆ ਜਾਂਦਾ ਹੈ।

ਸਾਹੇ ਦੀ ਅਸਲੀਅਤ ਨੂੰ ਸੋਚੀਏ ਤਾਂ ਪਤਾ ਲਗਦਾ ਹੈ ਕਿ ਸਾਹਾ ਨੌ ਗ੍ਰਹਾਂ ਤੇ ਬਾਰਾਂ ਰਾਸਾਂ ਦੇ ਮਿਲਾਪ ਤੇ ੧ਸੁਖ ਦਾ

---

੧ ਬਲਕਿ ਹਿੰਦੂ ਧਰਮ ਵਿਖੇ ਤਾਂ ਪੁਤਰ ਤੋਂ ਬਿਨਾਂ ਗਤੀ ਨਹੀਂ ਮੰਨੀ ਜਾਂਦੀ ਇਸ ਵਾਸਤੇ ਉਨ੍ਹਾਂ ਅਠ ਤਰ੍ਹਾਂ ਦੇ ਵਿਆਹ ਮੰਨੇ ਹਨ ਜਿਹਾ ਕਿ: ਬ੍ਰਹਮ, ਦੇਵ, ਆਰਯ, ਪ੍ਰਜਾਪਤਿ, ਗੰਧਰਵ, ਰਾਖਸ਼, ਅਸੁਰ, ਪਿਸਾਚ, ਜਿਨ੍ਹਾਂ ਵਿਚ ਪਹਿਲੇ ਚਾਰ ਚੰਗੇ ਹਨ ਪਿਛਲੇ ਚਾਰ ਰੀਦੀ ਰਸਮ ਵਾਲੇ ਹਨ ਪਰ ਇਹ ਸਭ ਪੁਆੜਾ ਇਸ ਗਲ ਵਾਸਤੇ ਹੈ ਕਿ ਕਿਸੇ ਤਰ੍ਹਾਂ ਪੁਤਰ ਤੋਂ ਖਾਲੀ ਨਾ ਰਹਿ ਜਾਈਏ।

ਅਨੁਮਾਨ ਅਤੇ ਇਸਤ੍ਰੀ ਪੁਰਖ ਦਾ ਪਰਸਪਰ ਮੇਲ, ਅਰਥਾਤ ਦੰਪਤੀ ਸੁਖ ਨਾਲ ਆਪਣੀ ਜ਼ਿੰਦਗੀ ਬਤੀਤ ਕਰਨ ਦਾ ਭਾਵ ਹੁੰਦਾ ਹੈ। ਸੁ ਜੇਕਰ ਇਸ ਗਲ ਨੂੰ ਸੱਚੀ ਭੀ ਮੰਨ ਲਈਏ ਤਾਂ "ਕੀਤੇ ਨੂੰ ਕਰਤਾ ਜਾਣੈ" ਦੇ ਅਨੁਸਾਰ ਤਾਂ ਵਾਹਿਗੁਰੂ ਤੋਂ ਬੇਮੁਖ ਹੋਵੀ ਦਾ ਹੈ, ਦੂਜੇ ਇਕ ਆਮ ਅਖਾਵਤ ਹੈ:—

ਭਾਉ ਬਨਜ ਬਰਖਾ। ਇਹ ਤੀਨੋ ਜਾਣੇ ਕਰਤਾ ॥

ਸੁ ਦੁਖ ਸੁਖ ਚੰਗਾ ਮੰਦਾ ਵਾਹਿਗੁਰੂ ਹੀ ਜਾਣ ਸਕਦਾ ਹੈ ਜਿਸਦੇ ਹੱਥ ਵਿਚ ਸਭ ਤਾਕਤਾਂ ਹਨ। ਪਾਠਕਾਂ ਨੂੰ ਪਤਾ ਹੋਵੇਗਾ ਕਿ ਸਾਡੇ ਭਾਰਥ ਵਾਸੀ ਚੱਕ੍ਰਵਰਤੀ ਮਹਾਰਾਜਾ ਸ੍ਰੀ ਰਾਮ ਚੰਦ੍ਰ ਜੀ ਦੇ ਵਿਆਹ ਸਮੇਂ, ਇਧਰ ਸ੍ਰੀ ਰਾਮ ਚੰਦ੍ਰ ਜੀ ਦੇ ਗੁਰੂ ਵਸ਼ਿਸ਼ਟ ਮੁਨਿ ਜੀ ਅਤੇ ਰਾਜਾ ਜਨਕ ਵਲੋਂ ਉਨ੍ਹਾਂ ਦੇ ਪ੍ਰੋਹਿਤ ਬ੍ਰਹਮਾਂ ਜੀ ਖ਼ੁਦ ਸਾਹਾ ਸੋਧਣ ਵਾਲੇ ਸਨ ਅਤੇ ਬ੍ਰਹਮ ਵਿਦਿਆ ਦੇ ਗਿਆਤੇ ਸਨ ਤੇ ਵਡੇ ਪ੍ਰੇਮ ਨਾਲ ਸਾਹੇ ਸੋਧੇ[੧] ਵਡੀ ਮਰਯਾਦਾ ਅਨੁਸਾਰ ਵਿਆਹ ਕੀਤਾ ਗਿਆ, ਪਰ ਆਪ ਨਿਗ੍ਹਾ ਮਾਰੋ ਉਨ੍ਹਾਂ ਦੀ ਕੈਸੀ ਜ਼ਿੰਦਗੀ ਦੁੱਖਾਂ ਨਾਲ ਬਤੀਤ ਹੋਈ। ਸਾਰੇ

---

[੧] ਹਨੂਮਾਨ ਨਾਟਕ ਵਿਚ ਲਿਖਿਆ:—' 'ਵਿਸ਼ਵਾ ਮਿਤ, ਵਿਸ਼ਵ ਮੁਨੀ, ਨੌ ਗ੍ਰਹਿ, ਨਿਜ ਨਿਜ ਥਾਇ। ਸੀਅ ਜੋਅ, ਸੁਖ ਕਬਹੁ ਨ, ਪਰਿਓ, ਕਰਮ ਕੇ ਪਾਇ।"

ਦੂਜਾ ਕੁੰਦਨ ਪੁਰ ਦੇ ਰਾਜੇ ਭੀਖਮ ਨੇ ਅਪਣੀ ਸਪੁੱਤਰੀ ਦਾ ਸਾਹਾ ਸੁਧਾਇਕੇ ਵਿਆਹ ਦੀ ਚਿਠੀ ਰਾਜਾ ਸ਼ਿਸ਼ਪਾਲ ਨੂੰ ਘੱਲੀ ਪਰ ਇਥੇ ਸਾਹਾ ਸੋਧਣ ਦੀ ਇਹ ਕ੍ਰਿਪਾ ਹੋਈ:—
"ਕੰਗਨਾਂ ਸ਼ਿਸ਼ਪਾਲ ਕੇ ਹਾਥ ਰਹਿਓ ਬਿਧ ਔਰ ਕੀ ਔਰ ਹੀ ਔਰ ਠੱਟੀ।"

ਪੁਨਾ:—

ਤਿਲਕ ਦੀਓ ਸ਼ਿਸ਼ਪਾਲ ਕੋ ਸ਼ੁਭ ਨਿਛੱਤ੍ਰ ਸ਼ੁਭ ਜੋਗ।
ਸਹਸ ਸਿਆਣਪਾ ਕੂੜ ਹੈ ਬਿਧ ਨਾ ਬਣੀ ਸੰਜੋਗ।

ਦਾ ਕੀ ਅਸਰ ਹੋਇਆ ? ਦੂਜੇ ਇਸਤਰ੍ਹਾਂ ਕਰਨ ਨਾਲ ਵਾਹਿਗੁਰੂ ਅਤੇ ਸਤਿਗੁਰੂ ਜੀ ਤੋਂ ਬੇ-ਮੁਖ ਹੋਈਦਾ ਹੈ। ਸਤਿਗੁਰੂ ਜੀ ਤਾਂ ਸਾਹੇ ਬਾਬਤ ਲਿਖਦੇ ਹਨ:-

ਸਾਹਾ ਗਣਹਿ ਨ ਕਰਹਿ ਬੀਚਾਰ। ਸਾਹੇ ਊਪਰ ਏਕੰਕਾਰ॥

(ਰਾਮਕਲੀ ਮਹਲਾ ੧

ਪੁਨਾ:-

ਸਤਿਗੁਰੁ ਬਾਝਹੁ ਅੰਧ ਗੁਬਾਰ ।ਥਿਤੀ ਵਾਰ ਸੇਵਹਿ
ਮੁਗਧ ਗਵਾਰ । ਨਾਨਕ ਗੁਰਮੁਖ ਬੂਝੈ ਸੋਝੀਪਾਇ।
ਇਕਤੁ ਨਾਮ ਸਦ ਰਹਿਆ ਸਮਾਇ (ਬਿਲਾਵਲੁ ਮ: ੩)

ਇਸ ਪੁਰ ਭਾਈ ਗੁਰਦਾਸ ਜੀ ਆਪਣੀਆਂ ਵਾਰਾਂ ਵਿਚ ਇਸਤਰ੍ਹਾਂ ਲਿਖਦੇ ਹਨ:-

ਸਾਉਣ ਸਗਨ ਵੀਚਾਰਣੇ, ਨਉ ਗ੍ਰਿਹ ਬਾਰਹਿ
ਰਾਸਿ ਵਿਚਾਰਾ। ਕਾਮਣ ਟੂਣੇ ਅਉਸੀਆਂ, ਕਣ
ਸੋਈ ਪਾਸਾਰ ਪਸਾਰਾ। ਗਦੋਂ ਕੁਤੇ ਬਿੱਲੀਆਂ ਇੱਲ
ਮਲਾਲੀ ਗਿੱਦੜ ਛਾਰਾ । ਨਾਰਿ ਪੁਰਖ ਪਾਨੀ
ਅਗਨਿ ਛਿੱਕ ਪੱਦ ਹਿੜਕੀ ਵਰਤਾਰਾ । ਥਿੱਤ
ਵਾਰ ਭੱਦ੍ਰਾਂ ਭਰਮ ਦਿਸ਼ਾ ਸੂਲ ਸਹਿਸਾ ਸੰਸਾਰਾ।
ਵਲ ਛਲ ਕਰ ਵਿਸਵਾਸ ਲਖ ਬਹੁ ਚੁਖੀ ਕਿਉਂ
ਰਵੈ ਭਤਾਰਾ। ਗੁਰਮੁਖ ਸੁਖਫਲ ਪਾਰ ਉਤਾਰਾ।

(ਵਾਰ ੫ ਪਉੜੀ ੯

ਬਸ ਉਕਤ ਲੇਖ ਤੋਂ ਸਿੱਧ ਹੈ ਕਿ ਸਿੱਖ ਅਕਾਲ ਪੁਰਖ ਨੂੰ ਛਡ ਝੂਠੇ ਭਰਮਾਂ ਵਿਚ ਨਹੀਂ ਪੈਂਦੇ।

(੨) ਸਿੱਖ ਵੇਦੀ ਕਿਉਂ ਨਹੀਂ ਗੱਡਦੇ ੨

ਪਹਿਲੀ ਗਲ ਤਾਂ ਇਹ ਹੈ ਕਿ-ਸਿੱਖ ਵੇਦ ਉਪਾਸ਼ਕ ਨਹੀਂ ਹਨ, ਪਰ ਵੇਦੀ ਦੀ ਅਸਲੀਅਤ ਵੀ ਇਥੇ ਲਿੱਖਦੇ ਹਾਂ। ਪੁਰਾਤਨ ਸਮਿਆਂ ਵਿਖੇ ਭਾਰਤ ਵਰਸ਼ ਵਿਚ ਵੇਦ ਪਾਠੀ ਸਨ, ਜੋ ਵੇਦ ਰੀਤੀ ਨਾਲ ਵਿਆਹ ਕਰਨ ਵਾਲੇ (ਗੁਰੂ ਤੀਥ ਸਾਹਿਬ ਜੀ

ਵੀ ਤਰ੍ਹਾਂ) ਵੇਦਾਂ ਦਾ ਪ੍ਰਕਾਸ਼ ਕਰਦੇ ਸਨ ਅਤੇ ਉਸ ਦੇ ਨਾਲ ਲਾਵਾਂ ਕਰਾਉਂਦੇ ਸਨ। ਵੇਦੀ ਤਖਤ ਦੀ ਜਗ੍ਹਾ ਹੁੰਦੀ ਸੀ, ਜਿਸ ਉਤੇ ਵੇਦਾਂ ਦਾ ਪ੍ਰਕਾਸ਼ ਕੀਤਾ ਜਾਂਦਾ ਸੀ, ਇਸ ਕਰਕੇ ਇਸਦਾ ਨਾਮ ਵੇਦੀ ਪੈ ਗਿਆ। ਸੋ ਸਮੇਂ ਦੇ ਚੱਕਰ ਦੀ ਗੱਲ ਹੈ, ਕਿਸੇ ਸਮੇ ਵੇਦ ਪਾਠੀ ਸਾਡੇ ਦੇਸੋਂ ਮੁਕ ਗਏ, ਕਿਸੇ ਨੇ ਐਤਨੀ ਵਿਦਿਆ ਨ ਪੜ੍ਹੀ ਜਿਸ ਕਰਕੇ ਭਾਰਥ ਵਿਚ ਵੇਦ ਪਾਠੀ ਤਕਰੀਬਨ ਨਾ ਰਹੇ। ਸੁ ਬ੍ਰਾਹਮਣਾਂ ਨੇ ਵੇਦਾਂ ਦੀ ਥਾਂ ਇਕੱਲੀ ਵੇਦੀ ਰਖਣੀ ਹੀ ਪ੍ਰਚੱਲਤ ਕਰ ਦਿਤੀ। ਪਾਤਿਸ਼ਾਹ ਤੋਂ ਬਿਨਾਂ ਤਖਤ ਕਿਸਤਰ੍ਹਾਂ ਪੂਜ ਨੀਕ ਹੋ ਸਕਦਾ ਹੈ? ਹੁਣ ਪਾਠਕ ਆਪ ਫ਼ੈਸਲਾ ਕਰ ਲੈਣ ਕਿ ਨਿਰੀ ਵੇਦੀ ਗਡਨੀ ਕੀ ਅਰਥ ਰਖਦੀ ਹੈ।

(ੜ) ਸਿੱਖ ਹੋਮ ਕਿਉਂ ਨਹੀਂ ਕਰਦੇ?

ਹੋਮ ਕਰਨ ਦੇ ਦੋ ਭਾਵ ਹਨ—ਸਨਾਤਨ ਧਰਮ ਵਾਲੇ ਹਿੰਦੂ ਤਾਂ ਕਹਿੰਦੇ ਹਨ ਕਿ 'ਅਗਨ' 'ਦੇਵਤਾ' ਹੈ, ਇਸ ਵਿੱਚ ਵੇਦ ਮੰਤ੍ਰ ਪੜ੍ਹਕੇ ਜਿਸ ਦੇਵਤਾ ਦਾ ਨਾਮ ਲੈਕੇ ਅਹੂਤੀ ਪਾਈਏ ਉਸ ਨੂੰ ਪਹੁੰਚ ਜਾਂਦੀ ਹੈ। ਆਰੀਆ ਖਿਆਲਾਂ ਵਾਲੇ ਕਹਿੰਦੇ ਹਨ ਕਿ ਹੋਮ ਕਰਨ ਨਾਲ ਸੁਗੰਧੀ ਫੈਲਦੀ ਹੈ ਤੇ ਦੁਰਗੰਧੀ ਦਾ ਨਾਸ ਹੋ ਜਾਂਦਾ ਹੈ ਅਤੇ ਪੌਣ ਸੁਧ ਹੋ ਜਾਂਦੀ ਹੈ। ਇਸਤਰ੍ਹਾਂ ਕੋਈ ਬੀਮਾਰੀ ਆਦਿਕ ਨਹੀਂ ਰਹਿੰਦੀ।

(ੳ) ਸੁ ਸਨਾਤਨ ਖਿਆਲ ਅਨੁਸਾਰ ਸਿੱਖ ਦੇਵਤਿਆਂ ਨੂੰ ਨਹੀਂ ਮੰਨਦੇ ਕਿਉਂਕਿ ਗੁਰ ਸਿੱਖਾਂ ਵਾਸਤੇ ਸਤਿਗੁਰੂ ਜੀ ਦਾ ਹੁਕਮ ਹੈ:—

"ਦੂਜਾ ਕਾਹੇ ਸਿਮਰੀਐ ਜੰਮੈ ਤੇ ਮਰ ਜਾਇ।
ਏਕੋ ਸਿਮਰੋ ਨਾਨਕਾ ਜੋ ਜਲਿ ਥਲਿ ਰਹਿਆ
ਸਮਾਇ ॥"

ਇਸ ਦਾ ਅਰਥ ਅਗੇ ਭਾਈ ਗੁਰਦਾਸ ਜੀ ਇਸਤਰਾਂ ਕਰਦੇ ਹਨ:—

ਦੁਇ ਦਰਪਨ ਦੇਖੈ ਏਕ ਸੇ ਅਨੇਕ ਰੂਪ, ਦੁਇ
ਨਾਵ ਪਾਵ ਧਰੇ ਪਹੁੰਚੇ ਨਾ ਪਾਰ ਹੈ॥ ਦੁਇ
ਦਿਸਾ ਗਹੇ ਰਾਹ ਜੈਸੇ ਪਥ ਪਾਊ ਟੂਟੇ ਦੁਰਾਹੇ
ਦੁਚਿਤ ਹੋਇ ਭੂਲ ਪਗ ਧਾਰ ਹੈ। ਦੁਇ ਭੂਪ
ਤਾਕੇ ਗਾਉਂ ਪਰਜਾ ਨਾ ਸੁਖੀ ਹੋਤ, ਦੋਇ
ਪੁਰਖਨ ਕੀ ਨ ਕੁਲਾ ਬਧੂ ਨਾਰ ਹੈ। ਗੁਰ
ਸਿੱਖ ਹੋਇ ਆਨ ਦੇਵ ਸੇਵ ਟੇਵ ਗਹੇ, ਸਹੇ
ਜਮ ਡੰਡ ਧ੍ਰਿਗ ਜੀਵਨ ਸੰਸਾਰ ਹੈ।

ਉਕਤ ਪਵਿਤ੍ਰ ਵਾਕ ਅਨੁਸਾਰ ਸਿੱਖ ਅਕਾਲ ਪੁਰਖ ਨੂੰ ਛਡ ਕੇ ਕਿਸੇ ਦੇਵਤੇ ਆਦਿ ਨੂੰ ਮੰਨਣ ਲਈ ਤਿਆਰ ਨਹੀਂ, ਕਿਉਂਕਿ ਇਸ ਹੁਕਮ ਦਾ ਉਲੰਘਨ ਕਰਨ ਨਾਲ ਬੇ-ਮੁਖਾਂ ਵਿਚ ਸ਼ਾਮਲ ਹੋਈਦਾ ਹੈ ॥

ਦੂਜੀ ਗਲ ਇਹ ਹੈ ਕਿ ਜਿਸਤਰ੍ਹਾਂ ਤੁਸੀਂ ਇਕ ਇਕ ਅਹੂਤੀ ਪਾਕੇ ਦੇਵਤਿਆਂ ਨੂੰ ਪ੍ਰਸੰਨ ਕਰਨਾ ਚਾਹੁੰਦੇ ਹੋ ਓਹ ਸਗੋਂ ਨਰਾਜ਼ ਹੁੰਦੇ ਹਨ ਕਿਉਂਕਿ ਜਿਸ ਆਦਮੀ ਨੂੰ ਪ੍ਰਸ਼ਾਦ ਛਕਣ ਲਈ ਸਦਿਆ ਜਾਵੇ ਤੇ ਫਿਰ ਉਸਨੂੰ ਅਧ ਵਿਚਾਲੇ ਰਖਿਆ ਜਾਵੇ ਤਾਂ ਉਹ ਵਰ ਦੀ ਥਾਂ ਸੱਗੋਂ ਕ੍ਰੋਧਿਤ ਹੋਕੇ ਸਰਾਪ ਦੇਵੇਗਾ, ਤੇ ਤੇਤੀ ਕ੍ਰੋੜ ਨੂੰ ਅਨੰਦ ਕਰਨਾ ਕੇਵਲ ਅਤੀ ਮੁਸ਼ਕਲ ਹੀ ਨਹੀਂ, ਸੱਗੋਂ ਅਸੰਭਵ ਹੈ॥ ਦਿਵਾਲਾ ਨਿਕਲ ਜਾਂਦਾ ਹੈ।

ਜੇਕਰ ਆਖੋ ਦੇਵਤੇ ਵਾਸ਼ਨਾਂ ਦੇ ਭੁਖੇ ਹੁੰਦੇ ਹਨ, ਤਾਂ ਘਟ ਤੋਂ ਘਟ ਜੇਕਰ ਹਰਿ ਇਕ ਦੇਵਤਾ ਨੂੰ ਇਕ ਇਕ ਚਾਵਲ ਭੀ ਦੇਵੋ ਤਾਂ ਤੇਤੀਸ ਕ੍ਰੋੜ ਦੇਵਤੇ ਅਨੁਸਾਰ ਇਕ ਚਾਵਲ ਦੇ ਲੇਖੇ ਇਕ ਸੌ ਚੌਤੀ ਮਣ ਯਾਰਾਂ ਸੇਰ ਡੇਢ ਛਟਾਂਕ ਪੱਕੇ ਅਰਥਾਤ ਤਿੰਨ ਸੌ ਪੈਂਤੀ ਮਣ, ਅਠਾਈ ਸੇਰ ਕੱਚੇ ਤੋਲ ਦੇ ਚਾਵਲ ਹੁੰਦੇ ਹਨ। ਦਸੋ ਕੌਣ ਐਤਨੀ ਪੂਜਾ ਕਰਦਾ ਹੈ? ਫਿਰ ਜੇਕਰ ਭੁਲੇਖੇ ਨਾਲ ਵਿੱਚੋਂ ਕੋਈ ਰਹਿ ਗਿਆ ਤਾਂ ਕ੍ਰੋਧਿਤ ਹੋਕੇ ਕਾਰਜ ਵਿਚ ਵਿਘਨ ਪਾਵੇਗਾ॥

ਜੇਕਰ ਆਖੋ ਸਾਰੇ ਨਾ ਸਹੀ ਤਾਂ ਨਵਾਂ ਗ੍ਰੇਹਾਂ ਦੀ ਪੂਜਾ ਕਰ ਲੈਣੀ ਮੁਖ ਹੈ ਤਾਂ ਦਸੋ—ਪੰਡਤ ਜੀ ਆਪ ਚੰਗੇ ਆਸਨਾਂ ਪੁਰ ਬੈਠੇ ਹੋਵਣ ਅਤੇ ਕੁੜੀ ਮੁੰਡਾ ਖ਼ਾਰਿਆਂ ਪੁਰ ਬੈਠਣ ਪਰ ਪੂਜਨ ਯੋਗ ਵਿਚਾਰੇ ਦੇਵਤੇ ਭੁੰਜੇ ਗੋਹੇ ਦੇ ਲੇਪਨ ਪੁਰ ਬੈਠਣ, ਜਿਥੋਂ ਗੰਦੀ ਬਦਬੋ ਆ ਰਹੀ ਹੈ। ਵਾਹ ਜੀ! ਵਾਹ! ਦੇਵਤਿਆਂ ਦੀ ਪੂਜਾ ਚੰਗੀ ਹੈ। ਇਸ ਨਿਰਾਦਰੀ ਨਾਲੋਂ ਤਾਂ ਇਹੋ ਚੰਗਾ ਹੈ ਜੇਕਰ ਪੂਜਨ ਹੀ ਨਾ ਕੀਤਾ ਜਾਵੇ ॥

ਇਨ੍ਹਾਂ ਸਭ ਝੱਗੜਿਆਂ ਨੂੰ ਸਤਿਗੁਰੂ ਜੀ ਨੇ ਚੰਗਾ ਮੁਕਾ ਛਡਿਆ ਹੈ:—

ਦੇਵੀ ਦੇਵਾ ਪੂਜੀਏ ਭਾਈ ਕਿਆ ਮਾਗਉ ਕਿਆ
ਦੇਇ ॥ ਪਾਹਨ ਨੀਰ ਪਖਾਲੀਐ ਭਾਈ ਜਲ
ਮਹਿ ਬੂਡਹਿ ਤੇਹਿ ॥

ਬਸ ਸਿੱਖਾਂ ਨੂੰ ਦੇਵੀ ਦੇਵਤੇ ਪੂਜਣ ਦੀ ਕੋਈ ਲੋੜ ਨਹੀਂ ਹੈ ॥

( ਅ ) ਹੁਣ ਲਵੋ ਆਰੀਆ ਖਿਆਲਾਂ ਨੂੰ:—

ਜੇਕਰ ਪੌਣ ਸ਼ੁਧ ਕਰਨ ਲਈ ਹੋਮ ਕੀਤਾ ਜਾਂਦਾ ਹੈ ਤਾਂ ਫਿਰ ਜਿਥੇ ਗੰਦੀਆਂ ਥਾਵਾਂ ਹੋਣ ( ਰੂੜੀਆਂ ਪੁਰ ) ਓਥੇ ਹੋਮ ਕਰਨਾ ਚਾਹੀਦਾ ਹੈ। ਸਾਡੇ ਤਾਂ ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਜਾਂਦਾ ਹੈ, ਓਹ ਪਵਿਤ੍ਰ ਤੋਂ ਪਵਿਤ੍ਰ ਥਾਂ ਕਰਕੇ ਪ੍ਰਕਾਸ਼ ਕਰੀ ਦਾ ਹੈ। ਅਤੇ ਹੋਰ ਕੇਵੜਾ ਗੁਲਾਬ ਆਦਿਕ ਦਾ ਛਿੜਕਾ ਕੀਤਾ ਜਾਂਦਾ ਹੈ, ਇਸ ਲਈ ਭੀ ਸਾਨੂੰ ਹੋਮ ਦੀ ਕੋਈ ਲੋੜ ਨਹੀਂ ਹੈ ॥

( ੪ ) ਇਹ ਆਖਿਆ ਜਾਂਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਲਾਂਵਾਂ ( ਫੇਰੇ ) ਕਿਉਂ ਦਿੰਦੇ ਹੋ ?

ਤਾਂ ਉਨ੍ਹਾਂ ਨੂੰ ਪੁਛਣਾ ਚਾਹੀਦਾ ਹੈ, ਤੁਸੀ ਅਗਨ ਨਾਲ ਕਿਉਂ ਫੇਰੇ ਦਿੰਦੇ ਹੋ ?

ਜੇਕਰ ਆਖਣ ਅਗਨੀ ਦੇਵਤਾ ਜਾਂ ਇਸ਼ਟ ਹੈ ਤਾਂ ਫੇਰਦੇ ਹਾਂ। ਤਾਂ ਸਾਡਾ ਜਵਾਬ ਹੈ:—

ਬਸ ਇਸੇ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਾਡੇ ਇਸ਼ਟ ਹਨ ਅਤੇ ਜਿਨ੍ਹਾਂ ਤੋਂ ਕੁਰਬਾਨ ਹੋ ਜਾਣ ਦੇ ਭਾਵ ਨਾਲ ਪ੍ਰਕਰਮਾਂ ( ਫੇਰੇ ) ਕੀਤੀਆਂ ਜਾਂਦੀਆਂ ਹਨ, ਜੇਕਰ ਤੁਹਾਡੇ ਅੱਗ ਦੇ ਉਦਾਲੇ ਫੇਰਨ ਨਾਲ ਅਗਨ ਦੇਵਤੇ ਨਾਲ ਵਿਆਹ ਨਹੀਂ ਹੁੰਦਾ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਕਿਸਤਰ੍ਹਾਂ ਹੋ ਜਾਂਦਾ ਹੈ। ਜੇਕਰ ਤੁਸੀਂ ਆਖੋ ਅਗਨੀ ਤਾਂ ਜੜ੍ਹ ਹੈ ? ਇਸ ਕਰਕੇ ਇਸ ਨਾਲ ਵਿਆਹ ਨਹੀਂ ਹੋ ਸਕਦਾ।

ਬਸ ਤਾਂ ਇਹ ਓਦੂੰ ਭੀ ਗਲ ਅਗਲੇ ਦਰਜੇ ਪੁਰ ਚਲੀ ਗਈ, ਕਿਉਂਕਿ ਜੜ੍ਹ ਪਦਾਰਥ ਕਿਸੇ ਪਦਾਰਥ ਨੂੰ ਸ੍ਵੀਕਾਰ ਨਹੀਂ ਕਰ ਸਕਦਾ ਤਾਂ ਤੁਹਾਡੀਆਂ ਅਹੂਤੀਆਂ ਪਾਉਣੀਆਂ ਨਿਸਫਲ ਗਈਆਂ ਕਿਉਂਕਿ ਜੜ੍ਹ ਪਦਾਰਥ ਨਾ ਹੋਰ ਕਿਸੇ ਚੀਜ਼ ਨੂੰ ਸ੍ਵੀਕਾਰ ਕਰਦਾ ਹੈ ਅਤੇ ਨਾ ਅਗੇ ਪਹੁੰਚਾ ਸਕਦਾ ਹੈ। ਦੂਜੇ ਇਹ ਗ੍ਰੰਥ ਜਿਨ੍ਹਾਂ ਵਿਖੇ ਅਗਨੀ ਦੀ ਪੂਜਾ ਆਦਿ ਕਰਨੀਆਂ ਲਿਖੀਆਂ ਹਨ ਓਹ ਸਭ ਝੂਠੇ ਮੰਨਣੇ ਪੈਣਗੇ ਅਤੇ ਰਿਗ ਵੇਦ ਪੁਰ ਖਾਸ ਇਹ ਦੂਸ਼ਨ ਲਗੇਗਾ ਜਿਸ ਦੇ ਮੰਡਲ ੧੦ ਸੂਕਤ ੮੫ ਮੰਤਰ ੪੦ ਵਿਚ ਲਿਖਿਆ ਹੈ ਕਿ:—"ਸੋਮ: ਪ੍ਰਿਥਮੋ ਵਿਵਦੇ ਗੰਧਰਵੋ ਵਿਵਿਦੁੱਤਰ:। ਤ੍ਰਿਤਯੋ ਅਗਨਿਸਟੇ ਪਤਿਸਤੁਰੀਯਸ੍ਤੇ ਮਨੁਖਯਜਾ:" ਜਿਸਦਾ ਅਰਥ ਇਹ ਹੈ ਕਿ ਪਹਿਲਾ ਸੋਮ, ਫ਼ਿਰ ਗੰਧਰਵ, ਅਰ ਅਗਨੀ ਇਹ ਤਿੰਨ ਦੇਵਤੇ ਇਸਤ੍ਰੀ ਦੇ ਪਤੀ ਹੁੰਦੇ ਹਨ ਅਖੀਰ ਚੌਥਾ ਮਨੁਖ ਪਤੀ ਬਣਦਾ ਹੈ। ਹੁਣ ਦੇਖ ਲੌ ਪਤੀ ਦੀ ਪ੍ਰਾਪਤੀ ਤੋਂ ਪਹਿਲਾਂ ਹੀ ਤਿੰਨ ਪਤੀ ਵਿਚਾਰੀ ਕੰਨਿਆਂ ਦੇ ਬਣ ਗਏ, ਬਾਕੀ ਦਾ ਅਜੇ ਪਤਾ ਨਹੀਂ। ਕਿਉਂਕਿ ਸਪਤ ਪਤੀ ਦਾ ਲਾਗ ਜੋ ਕੱਢਦੇ ਹਨ ਇਸਤੋਂ ਸਾਬਤ ਹੈ ਕਿ ਸਤ ਪਤੀ ਹੁੰਦੇ ਹਨ। ਸੂ ਹੁਣ ਪਾਠਕ ਆਪੇ ਹੀ ਫੈਸਲਾ ਕਰਨ, ਕਿ ਇਕ

ਵਿਚਾਰੀ ਪਤਿਬ੍ਰਤ ਇਸਤ੍ਰੀ ਨੂੰ ਪਤੀ ਤੋਂ ਪਹਿਲਾਂ ਹੀ ਸਤਾਂ ਦੀ ਇਸਤ੍ਰੀ ਬਣਾ ਦੇਣਾ, ਕੀ ਇਹੀ ਪਤਿਬ੍ਰਤਾ ਧਰਮ ਹੈ?

ਕਈ ਇਹ ਭੀ ਕੁਤਰਕਾਂ ਕਰਦੇ ਹੁੰਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਲਾਵਾਂ ਲੈਣ ਨਾਲ ਭੈਣ ਭਰਾ ਬਣ ਜਾਂਦੇ ਹਨ। ਸੁ ਉਨ੍ਹਾਂ ਨੂੰ ਪੁਛੋ ਕਿ ਅਗਨ ਨਾਲ ਲਾਵਾਂ ਲੈਣ ਨਾਲ ਨਹੀਂ ਭੈਣ ਭਰਾ ਬਣਦੇ? ਇਹ ਤਾਂ ਐਵੇਂ ਨਿਕੰਮੇ ਆਦਮੀਆਂ ਦੀਆਂ ਢੁੱਚਰਾਂ ਹਨ।

ਅਸਲ ਵਿਆਹ ਸ਼ਬਦ ਦਾ ਅਤੇ ਲਾਵਾਂ ਦਾ ਜੋ ਸੰਬੰਧ ਹੈ ਉਹ ਬਹੁਤ ਘਟ ਆਦਮੀਆਂ ਨੂੰ ਪਤਾ ਹੈ। ਆਮ ਲੋਕ ਇਹ ਗਲ ਮੰਨੀ ਬੈਠੇ ਹਨ ਕਿ ਲਾਵਾਂ (ਪਰਕਰਮਾਂ) ਦਾ ਨਾਉਂ ਹੀ ਵਿਆਹ ਹੈ, ਸੋ ਗਲਤ ਹੈ। ਅਸਲ ਵਿਆਹ ਤਾਂ ਸਿਰਫ ਐਤਨਾ ਹੀ ਹੈ ਕਿ ਮਾਪਿਆਂ ਵਲੋਂ ਕੰਨਿਆਂ ਦਾ ਹੱਥ ਲੜਕੇ ਨੂੰ ਫੜਾ ਦੇਣਾਂ, ਜਿਸਨੂੰ "ਹਸਤ ਪਾਨ" ਕਹਿੰਦੇ ਹਨ। ਬਸ ਇਹ ਹੀ ਵਿਆਹ ਹੈ। ਬਾਕੀ ਜੋ ਗੁਰੂ ਗ੍ਰੰਥ ਸਾਹਿਬ ਜਾਂ ਅਗਨ ਆਦਿਕ ਚੀਜ਼ਾਂ ਨਾਲ ਫੇਰੇ ਦੇਣੇ ਹਨ ਓਹ ਵਿਆਹ ਦੀ ਖੁਸ਼ੀ ਵਿਚ ਆਪਣੇ ਇਸ਼ਟ ਦੀਆਂ ਪਰਕਰਮਾਂ ਕਰਨੀਆਂ ਹਨ ਉਨ੍ਹਾ ਦਾ ਵਿਆਹ ਨਾਲ ਖਾਸ ਕੋਈ ਸਬੰਧ ਨਹੀਂ ਹੁੰਦਾ।

ਜੇਕਰ ਫੇਰਿਆਂ (ਪਰਕਰਮਾਂ)ਦਾ ਨਾਉਂ ਹੀ ਵਿਆਹ ਹੈ ਤਾਂ ਅਸੀ ਜਦ ਗੁਰ ਤੀਰਥ ਯਾਤਰਾ ਕਰਨ ਜਾਂਦੇ ਹਾਂ ਤੇ ਅੰਮ੍ਰਿਤ ਵੇਲੇ ਦਰਬਾਰ ਸਾਹਿਬ ਦੀਆਂ ਪਰਕਰਮਾਂ ਕਰਨ ਸਮੇ ਆਪਣੀਆਂ ਸਪੁਤ੍ਰੀਆਂ ਦੀਆਂ ਉਂਗਲੀਆਂ ਫੜੀਆਂ ਹੁੰਦੀਆਂ ਹਨ, ਬਾਕੀ ਸਨਬੰਧੀ ਮਾਂ ਭੈਣ, ਇਸਤ੍ਰੀ, ਧੀ, ਆਦਿ ਸਭ ਨਾਲ ਹੁੰਦੇ ਹਨ। ਦਰਬਾਰ ਸਾਹਿਬ ਜੀ ਦੇ ਅੰਦਰ ਹਰ ਰੋਜ ਰਾਗੀ ਸਿੰਘ ਆਸਾ ਦੀ ਵਾਰ ਤੋਂ ਬਾਦ ਅਨੰਦ ਦਾ ਕੀਰਤਨ ਕਰਦੇ ਹੁੰਦੇ ਹਨ, ਬਸ ਤਾਂ ਅਸਾਡਾ ਸਾਰਿਆਂ ਦਾ ਵਿਵਾਹ ਹੋ ਗਿਆ! ਨਹੀਂ, ਬਿਲਕੁਲ ਗ਼ਲਤ ਹੈ! ਫੇਰਿਆਂ ਦਾ ਨਾਊਂ ਵਿਆਹ ਕਿਸੇ ਮਤ ਵਿਚ ਭੀ

ਨਹੀਂ ਮੰਨਿਆ, ਇਹ ਅਗਿਆਨ ਦੀਆਂ ਗੱਲਾਂ ਹਨ । ਇਸ ਕਰਕੇ ਅਜ ਕਲ ਕਈ ਪ੍ਰਚਾਰਕ ਲਾਵਾਂ ਦਾ ਪਾਠ ਭੁਯੰਗੀ ਅਤੇ ਭੁਯੰਗਣ ਨੂੰ ਬੈਠਿਆਂ ਹੀ ਸਰਵਨ ਕਰਾ ਦਿੰਦੇ ਹਨ ਅਤੇ ਪਰਕਰਮਾਂ ਨਹੀਂ ਕਰਾਉਂਦੇ ਤਾਕੇ ਇਹ ਭਰਮ ਨਿਕਲ ਜਾਵੇ ਕਿ ਫੇਰਿਆਂ ਦਾ ਨਾਮ ਹੀ ਵਿਆਹ ਹੈ।

(੫) ਸਿੱਖ ਮੁਕਟ ਕਿਉਂ ਨਹੀਂ ਬੰਨ੍ਹਦੇ ?

ਸਿੱਖ ਇਸ ਲਈ ਮੁਕਟ ਨਹੀਂ ਬੰਨ੍ਹਦੇ ਕਿ ਓਹ ਇਕ ਕਿਸਮ ਦਾ ਟੋਪ ਹੈ ਜਿਸ ਦਾ ਗੁਰੂ ਘਰ ਵਿੱਚ ਧਾਰਨ ਕਰਨਾ ਸਖਤ ਮਨ੍ਹਾ ਹੈ ਜਿਹਾ ਕਿ:-

ਸਿੱਖ ਹੋਇ ਸਿਰ ਟੋਪੀ ਧਰੇ ।
ਸੱਤ ਜਨਮ ਕੁਸ਼ਟੀ ਹੋਇ ਮਰੇ । (ਰਹਿਤ ਨਾਮਾ ੧੦)

ਦੂਜਾ ਹਿੰਦੂ ਇਕ ਕਿਸਮ ਨਾਲ ਵਰ ਨੂੰ ਕ੍ਰਿਸ਼ਨ ਮਹਾਰਾਜ ਦਾ ਰੂਪ ਬਣਾਉਂਦੇ ਹਨ ਕਿਉਂ ਜੁ ਨਾਲ ਪੀਲੇ ਬਸਤ੍ਰ ਭੀ ਧਾਰਨ ਕਰਾਉਂਦੇ ਹਨ, ਸੁ ਸਾਡੇ ਮਤਿ ਵਿਖੇ ਕ੍ਰਿਸ਼ਨ ਦਾ ਸਾਂਗ ਬਣਨਾ ਨਹੀਂ ਲਿਖਿਆ, ਇਸ ਲਈ ਮੁਕਟ ਦੀ ਸਿੱਖਾਂ ਨੂੰ ਕੋਈ ਲੋੜ ਨਹੀਂ ।

( ੬ ) ਸਿੱਖ ਖਾਰੇ ਕਿਉਂ ਨਹੀਂ ਵਿਛਾਉਂਦੇ ?

ਸਿੱਖ ਧਰਮ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਆਸਣ ਵਿਛਾ ਕੇ ਬੈਠਣ ਨਾਲ ਸਤਿਗੁਰੂ ਜੀ ਦੀ ਬੇ-ਅਦਬੀ ਹੁੰਦੀ ਹੈ ਇਸ ਲਈ ਗੁਰੂ ਸੰਗਤ ਵਿਚ ਵਖਰੀ ਵਿਛਾਈ ਕਰਨ ਦੀ ਸਖਤ ਮਨਾਹੀ ਹੈ।

( ੭ ) ਸਿੱਖ ਪਿਤਾ ਪੁਰਖੀ ਕਿਉਂ ਨਹੀਂ ਕਰਦੇ ?

(੧) ਸਿੱਖ ਅਗਿਆਨੀ ਨਹੀਂ ਜੋ ਲਕੀਰਦੇ ਫ਼ਕੀਰ ਹੋ ਜਾਣ। ਜੋ ਯੋਗ ਮਰਯਾਦਾਂ ਗੁਰਮਤਿ ਅਨੁਸਾਰ ਹਨ ਓਹ ਸਭ ਮੰਨਣ ਨੂੰ ਤਿਆਰ ਹਨ । ਗੁਰਮਤਿ ਤੋਂ ਉਲਟ ਇਸ ਗਲ ਦੀ ਆੜ ਵਿਚ ਕਿ ਵਡੇ ਕਰਦੇ ਹੁੰਦੇ ਸਨ, ਕੋਈ ਗਲ ਕਰਨ ਨੂੰ ਤਿਆਰ ਨਹੀਂ ਹਨ।

ਭਲਾ ਪਿਤਾ ਪੁਰਖੀ ਕਰਨ ਵਾਲੇ ਦਸਣ ਕਿ ਤੁਹਾਡੇ ਵਡੇ ਗੰਗਾ ਆਦਿਕ ਤੀਰਥਾਂ ਨੂੰ ਤੁਰ ਕੇ ਜਾਂਦੇ ਸਨ ਤਾਂ ਤੁਸੀ ਹੁਣ ਗੱਡੀ ਕਿਉਂ ਚੜ੍ਹਦੇ ਹੋ ?

(੨) ਤੁਹਾਡੀਆਂ ਮਾਈਆਂ ਅਗੇ ਚੱਕੀ ਨਾਲ ਆਪ ਆਟਾ ਪੀਂਹਦੀਆਂ ਸਨ, ਤੁਸੀ ਹੁਣ ਮਸ਼ੀਨਾਂ ਤੋਂ ਕਿਉਂ ਪਿਸਾਉਂਦੇ ਹੋ ?

(੩) ਅਗੇ ਡਾਕ ਵਾਸਤੇ ਆਦਮੀ ਭੇਜੇ ਜਾਂਦੇ ਸਨ ਹੁਣ ਤੁਸੀ ਡਾਕ ਵਿਚ ਕਿਉਂ ਖੱਤ ਪੱਤਰ ਪਾਉਂਦੇ ਹੋ ?

ਸੁ ਇਸ ਖਿਆਲ ਅਨੁਸਾਰ ਲਕੀਰ ਦੇ ਫ਼ਕੀਰ ਨਹੀਂ ਹੋਣਾ ਚਾਹੀਦਾ, ਸੋਚ ਵਿਚਾਰ ਕਰ ਲੈਣੀ ਚਾਹੀਦੀ ਹੈ। ਜੋ ਨਿਰੇ ਲਕੀਰ ਦੇ ਫ਼ਕੀਰ ਹੌਂਦੇ ਹਨ ਉਨ੍ਹਾਂ ਲਈ ਮਹਾਤਮਾਂ ਇਸਤਰ੍ਹਾਂ ਦਸਦੇ ਹਨ:—

ਲੀਕੇ ਲੀਕੇ ਪਾਣੀ ਚਲੇ ਲੀਕੇ ਗੱਡਾ ਔਰ ਕਪੂਤ।
ਤਿੰਨੇ ਲੀਕੇ ਨਾ ਚਲਣ ਸੂਰਾ ਸਿੰਘ ਸਪੂਤ।

ਇਸ ਵਾਸਤੇ ਸਿੱਖ ਨਿਰੀ ਪਿਤਾ-ਪੁਰਖੀ ਨੂੰ ਮੰਨਣ ਲਈ ਤਿਆਰ ਨਹੀਂ ਹਨ:—

ਲੇਖ ਬਹੁਤ ਲੰਮਾ ਹੋਣ ਕਰਕੇ ਹੋਰ ਜ਼ਿਆਦਾ ਕੁਛ ਨਹੀਂ ਲਿਖਦੇ, ਸਿਰਫ ਅਨੰਦ ਮਰਯਾਦਾ ਹੀ ਲਿਖੀ ਜਾਂਦੀ ਹੈ।

(੧) ਜਦੋਂ ਭੁਜੰਗੀ ਅਤੇ ਭੁਯੰਗਣ ਬ੍ਰਹਮ ਚਰਯ (ਬਾਲ ਅਵਸਥਾ) ਪੂਰੀ ਕਰ ਲੈਣ ਅਰਥਾਤ ਯੁਵਾ ਅਵਸਥਾ ਨੂੰ ਪਹੁੰਚ ਜਾਣ ਤਾਂ ਦੋਵੇਂ ਪਾਸਿਆਂ ਦੇ ਸਜਨ ਇਕਤ੍ਰ ਹੋਕੇ ਜੋ ਯੋਗ ਦਿਨ ਸਮਝਣ ਅਨੰਦ ਕਾਰਜ ਲਈ ਨਿਯਤ ਕਰ ਲੈਣ। ਧੀ ਵਾਲੇ ਉਸ ਗੁਰਮਤੇ ਅਨੁਸਾਰ ਸਾਹੇ ਦੀ ਚਿਠੀ ਪੁੱਤ੍ਰ ਵਾਲੇ ਨੂੰ ਸੰਗਤ ਸਦ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਅਰਦਾਸ ਕਰਕੇ ਲਿਖ ਦੇਣ ਅਤੇ ਦਿਨ ਮਹੀਨਾ ਆਦਿਕ ਸਭ ਪੂਰਾ ਪੂਰਾ ਪਤਾ ਸਾਫ਼ ਅਖਰਾਂ ਵਿਚ ਲਿਖਕੇ ਪੁਤਰ ਵਾਲੇ ਦੇ ਘਰ ਕਿਸੇ ਸੇਵਾਦਾਰ ਦੇ ਹੱਥ ਪਹੁੰਚਾ ਦੇਣ।

(੨) ਜਦੋਂ ਸਾਹੇ ਦੀ ਚਿਠੀ ਦੀ ਪ੍ਰਵਾਨਗੀ ਪੁਤ੍ਰ ਵਾਲਿਆਂ ਵੱਲੋਂ ਆ ਜਾਵੇ, ਤਾਂ ਦਸ ਪੰਦਰਾਂ ਦਿਨ ਪਹਿਲਾਂ ਸਤਿਗੁਰੂ ਜੀ ਨੂੰ ਸਾਖੀ ਬਣਾਉਣ ਲਈ ਅਤੇ ਵਾਹਿਗੁਰੂ ਦੇ ਹੁਕਮਾਂ ਨੂੰ ਹਰ ਵਕਤ ਯਾਦ ਰਖਣ ਵਾਸਤੇ ਅਤੇ "ਕੀਤਾ ਲੋੜੀਐ ਕੰਮ ਸੁ ਹਰਿ ਪਹਿ ਆਖੀਐ। ਕਾਰਜ ਦੇਇ ਸਵਾਰ ਸਤਿਗੁਰ ਸਚਿ ਸਾਖੀਐ।" ਦੇ ਵਾਕ ਅਨੁਸਾਰ, ਧੀ ਵਾਲਾ ਆਪਣੇ ਘਰ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਅਰੰਭ ਕਰਾ ਦੇਵੇ। ਜੇ ਕਰ ਸਮਾ ਹੋਵੇ ਅਤੇ ਆਪ ਪਾਠ ਕਰ ਸਕਦਾ ਹੋਵੇ, ਤਾਂ ਆਪ ਭੀ ਪਾਠ ਕਰਨ ਦੀ ਕੋਸ਼ਸ਼ ਕਰੇ, ਕਿਉਂਕਿ ਬਾਣੀ ਪੜ੍ਹਨ ਅਤੇ ਸੁਣਨ ਦਾ ਬੜਾ ਫਲ ਹੈ। ਬਾਕੀ ਵਿਆਹ ਦੀ ਲੋੜ ਅਨੁਸਾਰ ਸਮਿਗਰੀ ਖ਼ਰੀਦ ਕੇ ਕੰਮ ਨੂੰ ਸ਼ੁਰੂ ਕਰ ਦੇਵੇ। ਇਥੇ ਇਹ ਗਲ ਖਾਸ ਧਿਆਨ ਯੋਗ ਹੈ ਕਿ ਲੋਕ ਲਾਜ ਵਿੱਚ ਫਸਕੇ ਫ਼ਜ਼ੂਲ ਖਰਚ ਕਰਨਾ ਸਖਤ ਮਨਮਤਿ ਹੈ, ਜ਼ੇਵਰ ਆਦਿਕ ਉਕਾ ਹੀ ਸਿੱਖ ਧਰਮ ਵਿਚ ਮਨ੍ਹਾ ਹੈ, ਬਾਕੀ ਬਸਤ੍ਰ ਆਦਿਕ ਸਮਿਗਰੀ ਭੀ ਅਪਣੇ ਵਿੱਤ ਅਨੁਸਾਰ ਤਿਆਰ ਕਰਨੀ ਯੋਗ ਹੈ। ਲੋਕ ਲਾਜ ਵਿਚ ਆਨਕੇ ਬਸਤ੍ਰਾਂ ਆਦਿਕ ਉਤੇ ਹਦੋਂ ਵਧ ਰਕਮ ਖ਼ਰਚ ਕਰਨੀ ਭੀ ਜ਼ੇਵਰ ਵਿੱਚ ਸ਼ਾਮਲ ਹੈ। ਬਸਤ੍ਰ ਸਾਦੇ ਅਤੇ ਹਮੇਸ਼ਾਂ ਪਹਿਨਣ ਵਾਲੇ ਹੋਣੇ ਚਾਹੀਦੇ ਹਨ, ਇਹ ਜ਼ੇਵਰ ਦੀ ਤਰ੍ਹਾਂ ਦਿਖਾਵੇ ਵਾਸਤੇ ਪੈਸੇ ਖਰਚ ਕਰਕੇ ਨਿਕੰਮੇ ਸੁਆ ਰਖਣੇ ਭੀ ਮਨਮਤਿ ਅਤੇ ਫ਼ਜ਼ੂਲ ਖ਼ਰਚੀ ਵਿੱਚ ਸ਼ਾਮਲ ਹੈ। ਇਨ੍ਹਾਂ ਦਿਨਾਂ ਵਿੱਚ ਹੀ ਮਾਈਆਂ ਅਤੇ ਬੀਬੀਆਂ ਬਿਆਹ ਦੀ ਖੁਸ਼ੀ ਵਿਚ ਮੰਗਲ-ਮਈ ਗੀਤ ਗਾਉਂਦੀਆਂ ਹੁੰਦੀਆਂ ਹਨ; ਜੋ ਕਿ ਬਹੁਤ ਗੰਦੇ ਹੁੰਦੇ ਹਨ; ਗੁਰਮਤਿ ਵਿੱਚ ਗੀਤਾਂ ਦੀ ਥਾਂ ਮਾਈਆਂ ਤੇ ਬੀਬੀਆਂ ਨੂੰ ਗੁਰਬਾਣੀ ਦੇ ਸ਼ਬਦ ਜੋ ਮੰਗਲ-ਮਈ ਹੋਣ, ਪੜ੍ਹਨੇ ਚਾਹੀਦੇ ਹਨ ਜਿਸ ਨਾਲ ਵਿਆਹ ਦੀ ਖੁਸ਼ੀ ਭੀ ਮਨਾਈ ਜਾਂਦੀ ਹੈ ਅਤੇ ਨਾਲ ਗੁਰਬਾਣੀ ਦਾ ਜਸ ਗਾਉਣ ਨਾਲ ਰਸਨਾ ਵੀ ਪਵਿਤ੍ਰ ਹੋ ਜਾਂਦੀ ਹੈ।

( ੩ ) ਹਿੰਦੂ ਰੀਤ ਵਿਚ ਵਿਆਹ ਤੋਂ ਇਕ ਦੋ ਦਿਨ ਪਹਿਲਾਂ ਮਾਈਆਂ, ਬੀਬੀ ਨੂੰ ਵੱਟਨਾ ਮਲਦੀਆਂ ਹੁੰਦੀਆਂ ਹਨ, ਜਿਸਦਾ ਅਸਲ ਮਤਲਬ ਸਰੀਰ ਦੀ ਸਫਾਈ ਦਾ ਹੁੰਦਾ ਹੈ ਪਰ ਅਜ ਕਲ ਇਕ ਰਸਮ ਹੀ ਬਣ ਗਈ ਹੈ, ਸੁ ਸਾਬਣ ਆਦਿਕ ਨਾਲ ਸਰੀਰ ਦੀ ਤੇ ਬਸਤ੍ਰਾਂ ਦੀ ਪੂਰੀ ਪੂਰੀ ਸਫਾਈ ਕਰਨੀ ਚਾਹੀਦੀ ਹੈ, ਤੇ ਹਿੰਦੂ ਰੀਤੀ ਅਨੁਸਾਰ ਪਾਖੰਡ ਆਦਿਕ ਵਟਣਾ ਨਹੀਂ ਮਲਣਾ ਚਾਹੀਦਾ। ਇਸੇ ਤਰ੍ਹਾਂ ਤੇਲ ਚੜ੍ਹਾਉਣ ਆਦਿਕ ਭੀ ਕੋਈ ਮਨ ਕਲਪਤ ਰਸਮ ਨਹੀਂ ਕਰਨੀ ਚਾਹੀਦੀ। ਹਿੰਦੂਆਂ ਦੀ ਤਰ੍ਹਾਂ ਨਾ ਹੀ ਬੀਬੀ ਨੂੰ ਕੰਗਣਾ (ਗਾਨਾ) ਬੰਨ੍ਹਣਾ ਠੀਕ ਹੈ ੧ਸਿਖਾਂ ਦੇ ਸਤਿਗੁਰੂ ਜੀ ਨੇ ਪਹਿਲਾਂ ਹੀ ਕੱੜਾ ਰੂਪ ਕੰਙਣ ਬੰਨ੍ਹਿਆ ਹੈ, ਸਿਰਫ ਜੰਞ ਆਉਣ ਤੋਂ ੧ ਯਾ ੨ ਦਿਨ ਪਹਿਲਾਂ ਬੀਬੀ ਨੂੰ ਕੇਸੀ ਅਸ਼ਨਾਨ ਕਰਾਕੇ ਤੇ ਸਰੀਰ ਦੀ ਸਫ਼ਾਈ ਕਰਾਕੇ ਸਾਫ਼ ਅਤੇ ਸਾਦੇ ਨਵੀਨ ਬਸਤ੍ਰ ਪਵਾ ਦੇਣੇ ਚਾਹੀਦੇ ਹਨ।

---

੧ਕੱਙਣਾ ਬੰਨ੍ਹਣਾ, ਤੇਲ ਚੜ੍ਹਾਉਣਾ, ਕੰਨਿਆਂ ਦੇ (ਦਰਪੂਰ) ਵਰ ਨੂੰ ਮੱਥਾ ਟਿਕਾਉਣਾ, ਘੋੜਾ ਬਹੇੜਾ ( ਘੇਰਾ ਬਹੋੜਾ ) ਘੋੜੀ ਹੇਠੋਂ ਲੰਘਾਣਾ, ਛਾਨਣੀ ਲਸਕਾਰਨੀ, ਤਕਲਾ ਵਿੰਗਾ ਕਰਨਾ, ਸੁਹਾਗ ਸੂਤੜਾ ਛੰਦਲੀਆ ਭਰ ਕੰਨਿਆਂ ਨੂੰ ਇਸ਼ਨਾਨ ਕਰਾਉਣਾ, ਕਿਸੇ ਦੇ ਘਰ ਲੈ ਜਾਕੇ ਵਰ ਨੂੰ ਦੁਧ ਪਿਲਾਉਣਾ, ਗਲ ਵਿਚ ਸੁਥਣ ਪਾਉਣੀ, ਕੁਆਰ ਧੋਤੀ, ਪੀਲੜਾ ਜਾਂ ਤੀਲੜਾ- ਤਲਾਈ ਮਿਣਾਈ, ਇਤਿਆਦਿਕ ਜੋ ਭੀ ਰਸਮਾਂ ਜਾਂ ਮਖੌਲ ਹਨ ਇਹ ਗੁਰਸਿੱਖਾਂ ਵਿੱਚ ਸਭ ਵਿੱਵਰਜਤ ਹਨ; ਇਹ ਸਭ ਹਿੰਦੂ ਰੀਤੀ ਦਾ ਰਿਵਾਜ ਹੈ ਇਸ ਵਾਸਤੇ ਇਨ੍ਹਾਂ ਦਾ ਜ਼ਿਕਰ ਕਰਨਾ ਭੀ ਯੋਗ ਨਹੀਂ ਹੈ, ਨਾਲੇ ਉਕਤ ਗਲਾਂ ਨੂੰ ਜੇਕਰ ਇਕ ਇਕ ਕਰਕੇ ਲਿਖੀਏ ਤਾਂ ਇਕ ਪੂਰੀ ਪੁਸਤਕ ਇਸ ਲਈ ਹੀ ਚਾਹੀਦੀ ਹੈ, ਸੁ ਵਾਧੂ ਝੇੜਾ ਸਮਝ ਅਤੇ ਸੰਬੰਧ ਨਾ ਹੋਣ ਕਰਕੇ ਇਥੇ ਇਨ੍ਹਾਂ ਬਾਬਤ ਕੁਝ ਨਹੀਂ ਲਿਖਿਆ॥

(੪) ਜਿਸ ਦਿਨ ਜੰਞ ਆਵੇ ਉਸ ਦਿਨ ਪਹਿਲਾਂ ਮੇਲੀਆਂ (ਭਾਈ ਚਾਰਾ) ਨੂੰ ਅਤੇ ਸੰਗਤ ਨੂੰ ਯਥਾ ਜੋਗ ਪ੍ਰਸ਼ਾਦ ਛਕਾਉਣਾ, ਆਮ ਕਰਕੇ ਇਸ ਨੂੰ ਭਾਈ ਚਾਰੇ ਦੀ ਰੋਟੀ ਕਹਿੰਦੇ ਹਨ। ਫਿਰ ਸਭ ਤਰ੍ਹਾਂ ਨਾਲ ਵਿਆਹ ਦੀ ਤਿਆਰੀ ਕਰਕੇ ਸ਼ਾਮ ਨੂੰ ਜੰਞ ਦੇ ਆਉਣ ਸਮੇ ਸੰਗਤ ਇਕੱਤ੍ਰ ਹੋਕੇ ਜੰਞ ਦੇ ਆਦਰ ਅਤੇ ਮਾਨ ਵਾਸਤੇ ਢੋਲਕ ਛੈਣਿਆਂ ਨਾਲ ਸ਼ਬਦ ਕੀਰਤਨ ਕਰਦੀ ਹੋਈ ਜੰਞ ਨੂੰ ਲੈਣ ਵਾਸਤੇ ਜਾਵੇ ਅਤੇ ਹੇਠਾਂ ਲਿਖੇ ਬੇਨਤੀ ਦੇ ਸ਼ਬਦ ਪੜ੍ਹਨੇ:--

ਹਮ ਘਰਿ ਸਾਜਨ ਆਏ। ਸਾਚੇ ਮੇਲਿ ਮਿਲਾਏ।
ਸਹਜਿ ਮਿਲਾਏ ਹਰਿ ਮਨਿ ਭਾਏ ਪੰਚ ਮਿਲੇ ਸੁਖੁ ਪਾਇਆ। ਸਾਈ ਵਸਤੁ ਪਰਾਪਤਿ ਹੋਈ ਜਿਸੁ ਸੇਤੀ ਮਨ ਲਾਇਆ। ਅਨਦਿਨੁ ਮੇਲ ਭਇਆ ਮਨ ਮਾਨਿਆ ਘਰ ਮੰਦਰ ਸੋਹਾਏ। ਪੰਚ ਸਬਦ ਧੁਨਿ ਅਨਹਦ ਵਾਜੇ ਹਮ ਘਰਿ ਸਾਜਨ ਆਏ॥ ੧॥

(ਸੂਹੀ ਮਃ ੧ ਛੰਦ ੪ ਘਰ ੧)

ਪੁਨਾ:—

ਆਵਹੁ ਸਜਣਾ ਹਉ ਦੇਖਾ ਦਰਸਨੁ ਤੇਰਾ ਰਾਮ॥
ਘਰਿ ਆਪਨੜੇ ਖੜੀ ਤਕਾ ਮੈ ਮਨਿ ਚਾਉ ਘਨੇਰਾ ਰਾਮ॥ ਮਨਿ ਚਾਉ ਘਨੇਰਾ ਸੁਣਿ ਪ੍ਰਭੁ ਮੇਰਾ ਮੈ ਤੇਰਾ ਭਰਵਾਸਾ। ਦਰਸਨੁ ਦੇਖਿ ਭਈ ਨਿਹਕੇਵਲ ਜਨਮ ਮਰਣ ਦੁਖੁ ਨਾਸਾ। ਸਗਲੀ ਜੋਤਿ ਜਾਤਾ ਤੂ ਸੋਈ ਮਿਲਿਆ ਭਾਇ ਸੁਭਾਏ। ਨਾਨਕ ਸਾਜਨ ਕਉ ਬਲਿ ਜਾਈਐ ਸਾਚਿ ਮਿਲੇ ਘਰਿ ਆਏ॥ ੧॥

(ਰਾਗ ਸੂਹੀ ਮ: ੧ ਛੰਤ ਘਰੁ ੨)

ਪੁਨਾ:—

ਠਾਕੁਰ ਤੁਮ੍ ਸਰਣਾਈ ਆਇਆ। ਉਤਰਿ ਗਇਓ ਮੇਰੇ ਮਨ ਕਾ ਸੰਸਾ ਜਬ ਤੇ ਦਰਸਨੁ ਪਾਇਆ॥੧॥

ਰਹਾਉ ॥ ਅਨ ਬੋਲਤ ਮੇਰੀ ਬਿਰਥਾ ਜਾਨੀ ਅਪਨਾ ਨਾਮੁ ਜਪਾਇਆ । ਦੁਖ ਨਾਠੇ ਸੁਖ ਸਹਜਿ ਸਮਾਏ ਅਨਦ ਅਨਦ ਗੁਣ ਗਾਇਆ ॥੧॥ ਬਾਹ ਪਕਰਿ ਕਢਿ ਲੀਨੇ ਅਪੁਨੇ ਗ੍ਰਿਹ ਅੰਧ ਕੂਪ ਤੇ ਮਾਇਆ । ਕਹੁ ਨਾਨਕ ਗੁਰਿ ਬੰਧਨ ਕਾਟੇ ਬਿਛੁਰਤ ਆਨਿ ਮਿਲਾਇਆ ॥ ੨ ॥

(ਸਾਰਗ ਮ: ੫)

ਪੁਨਾ:—

ਭਾਗਠੜੇ ਹਰਿ ਸੰਤ ਤੁਮਾਰੇ ਜਿਨ ਘਰਿ ਧਨ ਹਰਿ ਨਾਮਾ ॥ ਪਰਵਾਣੁ ਗਣੀ ਸੇਈ ਇਹ ਆਏ ਸਫਲ ਤਿਨਾ ਕੇ ਕਾਮਾ ॥ ੧ ॥ ਮੇਰੇ ਰਾਮ ਹਰਿ ਜਨ ਕੈ ਹਉ ਬਲਿ ਜਾਈ ॥ ਕੇਸਾ ਕਾ ਕਰਿ ਚਵਰੁ ਢੁਲਾਵਾ ਚਰਣ ਧੂੜਿ ਮੁਖਿ ਲਾਈ ॥ ੧ ॥ ਰਹਾਉ॥ ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥ ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥ ੨ ॥ ਸਚਾ ਅਮਰੁ ਸਚੀ ਪਾਤਿਸਾਹੀ ਸਚੇ ਸੇਤੀ ਰਾਤੇ ॥ ਸਚਾ ਸੁਖੁ ਸਚੀ ਵਡਿਆਈ ਜਿਸਕੇ ਸੇ ਤਿਨਿ ਜਾਤੇ ॥ ੩ ॥ ਪਖਾ ਫੇਰੀ ਪਾਣੀ ਢੋਵਾ ਹਰਿ ਜਨ ਕੈ ਪੀਸਣੁ ਪੀਸਿ ਕਮਾਵਾ ॥ ਨਾਨਕ ਕੀ ਪ੍ਰਭ ਪਾਸਿ ਬੇਨੰਤੀ ਤੇਰੇ ਜਨ ਦੇਖਣ ਪਾਵਾ ॥ ੪ ॥ (ਸੂਹੀ ਮ: ੫

ਪੁਨਾ:—

ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ ਅਬ ਪਤੀਆਰੁ ਕਿਆ ਕੀਜੈ ॥ ਬਚਨੀ ਤੋਰ ਮੋਰ ਮਨੁ ਮਾਨੈ ਜਨ ਕਉ ਪੂਰਨੁ ਦੀਜੈ ॥ ੧ ॥ ਹਉ ਬਲਿ ਬਲਿ ਜਾਉ ਰਮਈਆ ਕਾਰਨੇ ॥

ਕਾਰਨ ਕਵਨ ਅਬੋਲ ॥ ਰਹਾਉ ॥ ਬਹੁਤ ਜਨਮ
ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮ੍ਹਾਰੇ ਲੇਖੇ ॥
ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ
ਦਰਸਨੁ ਦੇਖੇ ॥ ੨ ॥ ੧ ॥

(ਧਨਾਸਰੀ ਰਵਿਦਾਸ ਜੀ

ਜਿਸ ਵਕਤ ਦੋਹਾਂ ਪਾਸਿਆਂ ਦੀਆਂ ਸੰਗਤਾਂ ਨੇੜੇ ਆ ਜਾਣ ਤਾਂ ਧੀ ਵਾਲੇ ਇਹ ਸ਼ਬਦ ਪੜ੍ਹਨ—

ਟੇਕ:--(ਮੇਲ ਲਿਓ ਮਹਾਰਾਜ, ਵੇਲਾ ਮਿਲਣੇ ਦਾ।)
ਜੈਸਾ ਸਤਿਗੁਰੁ ਸੁਣੀ ਦਾ ਤੈਸੋ ਹੀ ਮੈ ਡੀਠੁ।
ਵਿਛੁੜਿਆ ਮੇਲੇ ਪ੍ਰਭੂ ਹਰਿ ਦਰਗਹਿ ਕਾ ਬਸੀਠੁ।
ਹਰਿ ਨਾਮੋ ਮੰਤ੍ਰੁ ਦ੍ਰਿੜਾਇਦਾ ਕਟੇ ਹਉਮੈ ਰੋਗੁ।
ਨਾਨਕ ਸਤਿਗੁਰੁ ਤਿਨਾ ਮਿਲਾਇਆ ਜਿਨਾ ਧੁਰੇ
ਪਇਆ ਸੰਜੋਗੁ ॥ ੧ ॥

(ਰਾਮਕਲੀ ਵਾਰ ਮ: ੫

ਸਬਦ ਦੇ ਭੋਗ ਪੈਣ ਪੁਰ ਸੰਗਤ ਵਿਚੋਂ ਇਕ ਗੁਰਮੁਖ ਸਿੰਘ ਅਰਦਾਸਾ ਕਰੇ:—ਹੇ ਸਤਿਗੁਰੂ ਜੀਓ ! ਆਪ ਜੀ ਦੀ ਆਗਿਆ ਅਨੁਸਾਰ ਭਾ.......ਸਿੰਘ ਜੀ ਅਤੇ ਭਾ.......ਸਿੰਘ ਜੀ ਦਾ ਕੁੜਮਾਚਾਰੀ ਵਿਚ ਆਪਸ ਵਿਚ ਮੇਲ ਮਿਲਾਪ ਹੁੰਦਾ ਹੈ, ਆਪਨੇ ਕ੍ਰਿਪਾ ਕਰਕੇ ਇਸ ਮੇਲ ਨੂੰ ਸਦਾ ਇਕ ਰਸ ਨਿਭਾਉਣ ਦੀ ਕ੍ਰਿਪਾਲਤਾ ਕਰਨੀ ਅਤੇ ਵਿਚ ਆਪ ਸਾਖੀ ਹੋਕੇ ਇਸ ਕਾਰਜ (ਵਿਆਹ) ਨੂੰ ਆਨੰਦ ਮੰਗਲ ਸਹਿਤ ਨਿਰਵਿਘਨ ਸਮਾਪਤ ਕਰਨਾ.....। ਗੁਰ ਫ਼ਤਹਿ ਬੁਲਾਕੇ ਦੋਹਾਂ ਕੁੜਮਾਂ ਨੇ ਆਪਸ ਵਿਚ ਹੱਥ ਮਿਲਾਉਣੇ ਅਤੇ ਫ਼ਤਹਿ ਬੁਲਾਉਣੀ । ਫਿਰ ਮੂਹਰੇ ਧੇਤੀ ਸੰਗਤ ਮਗਰ ਪੁਤੇਤੀ ਸੰਗਤ ਜੋਟੀਆਂ ਦੇ ਸ਼ਬਦ ਪੜ੍ਹਦੇ ਹੋਏ ਜੰਞ ਨੂੰ ਡੇਰੇਪੁਰ(ਜੋ ਪਹਿਲਾਂ ਹੀ ਜੰਞ ਦੇ ਰਹਿਣ ਲਈ ਅਸਥਾਨ ਮੁਕਰਰ ਹੋਵੇ) ਲੈ ਜਾਣਾ, ਡੇਰੇ ਪੁਰ ਜੰਞ ਛਡ, ਆਪ ਹੋਰ ਜਲ ਪਾਣੀ ਦੀ ਸੇਵਾ ਵਿਚ ਲਗ ਜਾਣਾ, ਜਾਞੀ ਆਪਣੇ ਬਿਸਤ੍ਰਿਆਂ ਪੁਰ ਬੈਠ ਜਾਣ ॥

( ੫ ) ਜਿਸ ਵਕਤ ਰਾਤ ਨੂੰ ਪ੍ਰਸ਼ਾਦ ਤਿਆਰ ਹੋ ਜਾਵੇ, ਤਾਂ ਜੰਞ ਨੂੰ ਸਦ ਕੇ ਪ੍ਰਸ਼ਾਦ ਛਕਾ ਦੇਣਾ। ਪ੍ਰਸ਼ਾਦ ਛਕਣ ਤੋਂ ਪਹਿਲਾਂ ਮਾਈਆਂ ਬੀਬੀਆਂ ਜੰਞ ਬੰਨ੍ਹਦੀਆਂ ਹੁੰਦੀਆਂ ਹਨ ਜੋ ਮਨਮਤਿ ਹੈ, ਓਹ ਨਹੀਂ ਕਰਨ ਦੇਣੀ। ਜੰਞ ਦੇ ਪ੍ਰਸ਼ਾਦ ਛਕਣ ਪੁਰ ਜੰਞ ਵਿਚ ਇਕ ਸਿੰਘ ਚੁਲਾ ਪੜ੍ਹੇ ਜਿਹੀ ਕਿ ਖ਼ਾਲਸਾ ਜੀ ਵਿਖੇ ਮਰਯਾਦਾ ਹੈ:-

ਯਥਾ:-

ਦੇਵਣਹਾਰੁ ਦਾਤਾਰੁ ਕਿਤੁ ਮੁਖਿ ਸਾਲਾਹੀਐ।
ਜਿਸੁ ਰਖੈ ਕਿਰਪਾ ਧਾਰਿ ਰਿਜਕੁ ਸਮਾਹੀਐ।
ਕੋਇ ਨ ਕਿਸਹੀ ਵਸਿ ਸਭਨਾ ਇਕ ਧਰ।
ਪਾਲੇ ਬਾਲਕ ਵਾਗਿ ਦੇਕੈ ਆਪਿ ਕਰ। ਕਰਦਾ
ਅਨਦ ਬਿਨੋਦ ਕਿਛੂ ਨ ਜਾਣੀਐ। ਸਰਬ ਧਾਰ
ਸਮਰਥ ਹਉ ਤਿਸੁ ਕੁਰਬਾਣੀਐ। ਗਾਈਐ ਰਾਤਿ
ਦਿਨੰਤੁ ਗਾਵਣ ਜੋਗਿਆ।ਜੋ ਗੁਰ ਕੀ ਪੈਰੀ ਪਾਹਿ
ਤਿਨੀ ਹਰਿ ਰਸੁ ਭੋਗਿਆ।

( ਰਾਮਕਲੀ ਵਾਰ ਪਉੜੀ ੨ ਮਹਲਾ ੫ ॥

ਇਸਤਰ੍ਹਾਂ ਚੁਲਾ ਪੜ੍ਹਕੇ ਜਾਂਞੀ ਸੰਗਤ ਆਪਣੇ ਡੇਰੇ ਅਸਥਾਨ ਪੁਰ ਜਾ ਬਿਰਾਜੇ, ਇਧਰ ਧੀ ਵਾਲੇ ਇਹ ਕਰਨ:-

(੬) ਜਿਥੇ ਅਨੰਦ ਕਰਨ ਲਈ ਜਗ੍ਹਾ ਮੁਕੱਰਰਾ ਹੋਵੇ ਉਸ ਜਗ੍ਹਾ ਜਿਤਨਾ ਭੀ ਹੋ ਸਕੇ (ਦੀਵਾਨ ਅਸਥਾਨ) ਨੂੰ ਹਰ ਤਰ੍ਹਾਂ ਨਾਲ ਸਜਾਉਣਾ ਅਤੇ ਤਖ਼ਤਪੋਸ਼ ਪੁਰ ਚਾਨਣੀ ਲਾ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਨਾ ਅਤੇ ਅੰਮ੍ਰਿਤ ਵੇਲੇ ਸ਼ਬਦੀ ਜੱਥਾ ਜਾਂ ਰਾਗੀ ਸਿੰਘ ਆਸਾ ਦੀ ਵਾਰ ਦਾ ਕੀਰਤਨ ਕਰਨ, ਨਗਰ ਵਿਚ ਕੀਰਤਨ ਸੁਣਨ ਲਈ ਸੱਦਾ ਦਿਤਾ ਜਾਵੇ ਅਤੇ ਨਾਲ ਹੀ ਜੰਞ ਦੀ ਸੰਗਤ ਨੂੰ ਬੇਨਤੀ ਕੀਤੀ ਜਾਵੇ ਕਿ ਆਪ ਦੀਵਾਨ ਵਿਚ ਦਰਸ਼ਨ ਦੇਵੇ। ਜਿਸ ਵਕਤ ਆਸਾ ਦੀ ਵਾਰ ਦਾ ਭੋਗ ਪਵੇ ਉਸ ਤੋਂ ਉਪਰੰਤ ਕੋਈ ਪ੍ਰਚਾਰਕ ਜਾਂ ਗ੍ਰੰਥੀ ਰਾਗੀ ਸਿੰਘ

ਅਨੰਦ ਰਸਮ ਸਬੰਧੀ ਕੁਝ ਪਰਚਾਰ ਕਰੇ ਜਿਸ ਕਰਕੇ ਗੁਰਮਤਿ ਅਤੇ ਮਨਮਤਿ ਵਿਆਹ ਦਾ ਚੰਗੀਤਰ੍ਹਾਂ ਨਾਲ ਨਿਰਨਾ ਕੀਤਾ ਜਾਵੇ।

(੭) ਪ੍ਰਚਾਰ ਤੋਂ ਪਿਛੋਂ ਬੀਬੀ ਨੂੰ ਦੀਵਾਨ ਵਿਚ ਲਿਆ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਖੱਬੇ ਪਾਸੇ ਭੁਝੰਗਣ (ਬੀਬੀ) ਅਤੇ ਸਜੇ ਭੁਝੰਗੀ (ਕਾਕਾ) ਬੈਠਾਇਆ[੧] ਜਾਵੇ, ਸੰਗਤ ਤੋਂ ਆਗਿਆ ਲੈਕੇ ਕਾਰਜ ਕਰਾਉਣ ਵਾਲਾ ਸਿੰਘ ਬੀਬੀ ਤੇ ਕਾਕੇ ਨੂੰ ਤੇ ਦੋਹਾਂ ਦੇ ਪਿਤਾਂ ਨੂੰ ਸਵਾਧਾਨ ਕਰਕੇ ਕਾਰਜ ਦੀ ਰਸਮ ਦਾ ਅਰਦਾਸਾ ਸੋਧੇ[੨]:—

"ਹੇ ਅੰਤਰਜਾਮੀ ਸਤਿਗੁਰੂ ਜੀ, ਆਪ ਜੀ ਦੇ ਹੁਕਮ ਅਨੁਸਾਰ ਆਪ ਜੀ ਦੇ ਅਗਰ ਭਾਵ ਵਿਖੇ ਇਸ ਕਾਕਾ ਅਤੇ ਕਾਕੀ ਦਾ ਆਪਦੀ ਪਵਿਤ੍ਰ ਰਸਮ ਗੁਰਮਤਿ ਅਨੁਸਾਰ ਅਨੰਦ ਕਾਰਜ ( ਵਿਆਹ ) ਹੋਣ ਲਗਾ ਹੈ, ਆਪ ਕ੍ਰਿਪਾ ਕਰਕੇ ਸਾਖੀ ਹੋਕਰ ਇਸ ਕਾਰਜ ਨੂੰ ਨਿਰਵਿਘਨ ਸਮਾਪਤ ਕਰਨ ਦੀ ਕ੍ਰਿਪਾਲਤਾ ਕਰਨੀ ਅਤੇ ਅੰਗ ਸੰਗ ਹੋਕੇ ਸੇਵਕਾਂ ਤੋਂ ਕਾਰਜ ਕਰਵਾਉਣਾ।

ਅਰਦਾਸ ਹੋਣ ਤੋਂ ਪਿੱਛੋਂ ਕਾਰਜ ਕਰਨ ਵਾਲਾ ਸਿੰਘ ਜੋੜੀਆਂ ਵਿਚ ਹੇਠ ਲਿਖਿਆ ਸ਼ਬਦ ਪੜ੍ਹੇ ਤੇ ਸੰਗਤ ਤੋਂ ਪੜ੍ਹਾਵੇ।:—

ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ॥
ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ।
ਸੰਤਾ ਸੰਗਿ ਨਿਧਾਨੁ ਅੰਮ੍ਰਿਤੁ ਚਾਖੀਐ।
ਭੈ ਭੰਜਨ ਮਿਹਰਵਾਨ ਦਾਸ ਕੀ ਰਾਖੀਐ।
ਨਾਨਕ ਹਰਿ ਗੁਣ ਗਾਇ ਅਲਖ ਪ੍ਰਭੁ ਲਾਖੀਐ।

(ਸ੍ਰੀ ਰਾਗੁ ਦੀ ਵਾਰ ਪਉੜੀ

---

੧ ਪਿਛੇ ਦਸ ਆਏ ਹਾਂ ਕਿ ਸੰਗਤ ਨਾਲੋਂ ਬੀਬੀ ਤੇ ਕਾਕੇ ਨੂੰ ਅੱਡ ਬਸਤਰ ਨਹੀਂ ਵਿਛਾ ਦੇਣਾ, ਗੁਰੂ ਕੇ ਦੀਵਾਨ ਵਿਚ ਸਿਵਾਇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਅਡ ਵਿਛਾਈ ਕਰਨ ਤੇ ਕਰਾਉਣ ਦਾ ਕਿਸੇ ਨੂੰ ਹਕ ਹਾਸਲ ਨਹੀਂ ਹੈ।

੨ ਬਾਕੀ ਸੰਗਤ ਬੈਠੀ ਰਹੇ ਕਿਉਂਕਿ ਇਹ ਅਰਦਾਸ ਸੰਗਤ ਵਲੋਂ ਨਹੀਂ।

# ਵਰ (ਭੁਯੰਗੀ) ਪਰਤੀ ਉਪਦੇਸ਼

ਕਾਰਜ ਕਰਤਾ ਸਿੰਘ; ਵਰ ਇਕੱਲੇ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਸਵਾਧਾਨ ਕਰਕੇ ਹੇਠਾਂ ਲਿਖੀਆਂ ਸਿੱਖਯਾ ਗ੍ਰਹਿਸਤ ਧਰਮ ਸਬੰਧੀ ਗ੍ਰਹਿਣ ਕਰਵਾਵੇ:-

(੧) ਪਿਆਰੇ ਕਾਕਾ ਸਿੰਘ ਜੀ।

ਆਪ ਨੇ ਸ੍ਰੀ ਕਲਗੀਧਰ ਪਿਤਾ ਜੀ ਦਾ ਅੰਮ੍ਰਿਤ ਪਾਨ ਕੀਤਾ ਹੈ ਅਤੇ ਪੰਜ ਕਕਾਰ ਦੀ ਅਤੁਟ ਧਾਰਨਾ ਰਖਦੇ ਹੋ ? (ਜੇਕਰ ਉਤਰ ਹਾਂ ਵਿਚ ਹੋਵੇ ਤਾਂ ਠੀਕ ਹੈ, ਨਹੀਂ ਤਾਂ ਅੰਮ੍ਰਿਤ ਪਾਨ ਕਰਨ ਦਾ ਪ੍ਰਣ ਕਰੇ)।

(੨) ਕਾਕਾ ਜੀਓ ! ਅਜ ਆਪ ਬ੍ਰਹਮ ਚਰਯ ਨੂੰ ਪੂਰਨ ਕਰਕੇ ਗ੍ਰਹਿਸਤ, ਧਰਮ ਵਿਖੇ ਦਾਖਲ ਹੋਣ ਲਗੇ ਹੋ, ਇਸ ਲਈ ਆਪ ਜੀ ਨੂੰ ਗ੍ਰਹਿਸਤ ਆਸ਼ਰਮ ਸਬੰਧੀ ਪੂਰੀ ਵਾਕਫੀ ਹੋਣੀ ਜ਼ਰੂਰੀ ਹੈ, ਜੋ ਕਿ ਸੰਖੇਪ ਕਰਕੇ ਆਪ ਨੂੰ ਕੁਝ ਸਿਖਿਆ ਦਸੀਆਂ ਜਾਂਦੀਆਂ ਹਨ—

ਇਹ ਗੁਰਮਤਿ ਵਿਵਾਹ ਨਿਰਾ ਬਿਵਹਾਰ-ਸਿੱਧੀ ਲਈ ਜਾਂ ਸੰਤਾਨ ਪੈਦਾ ਕਰਨ ਲਈ ਨਹੀਂ ਹੈ, ਸਗੋਂ ਲੋਕ ਅਤੇ ਪ੍ਰਲੋਕ ਦੀ ਸਿੱਧੀ ਵਾਸਤੇ ਹੈ। ਜਿਸਤਰ੍ਹਾਂ ਇਸ ਵਕਤ ਆਪਦੇ ਦੋ ਆਤਮਾ ਦਾ ਮਿਲਾਪ ਹੋਣ ਲਗਾ ਹੈ ਇਸੇ ਤਰ੍ਹਾਂ ਆਪ ਨੇ ਸਤਿਗੁਰੂ ਜੀ ਦੇ ਹੁਕਮ ਅਨੁਸਾਰ "ਏਕਾ ਪੁਰਖ, ਸਬਾਈ ਨਾਰ" ਦੇ ਵਾਕ ਅਨੁਸਾਰ ਆਪਣੇ ਆਪ ਨੂੰ ਜੀਵ ਰੂਪੀ ਇਸਤ੍ਰੀ ਸਮਝਦੇ ਹੋਇ ਵਾਹਿਗੁਰੂ ਪਤੀ ਦੀ ਪ੍ਰਾਪਤੀ ਲਈ ਸਦਾ ਹੀ ਯਤਨ ਕਰਨਾ ਹੋਵੇਗਾ। ਸਿਰਫ਼ ਮੁਖ ਕਾਰਨ, ਮਾਨੁਖਾ ਜਨਮ ਵਾਹਿਗੁਰੂ ਦੀ ਪ੍ਰਾਪਤੀ ਲਈ ਹੀ ਹੈ, ਕਈ ਭੇਖੀ ਤੇ ਪਖੰਡੀ ਸਾਧੂ ਗ੍ਰਹਿਸਥਆਸ਼ਰਮ ਦੀ ਨਿੰਦਾ ਕਰਦੇ ਹੁੰਦੇ ਹਨ, ਜੋ ਗੁਰਮਤ ਤੋਂ ਉਲਟ ਹੈ। ਸਤਿਗੁਰੂ ਜੀ ਨੇ ਚੌਹਾਂ

ਆਸ਼ਰਮਾਂ ਵਿੱਚੋਂ ਗ੍ਰਿਹਸਥ ਆਸ਼ਰਮ ਨੂੰ ਹੀ ਪ੍ਰਧਾਨ ਮੰਨਿਆ ਹੈ। ਇਸ ਲਈ ਦੁਖ ਸੁਖ ਨੂੰ ਇਕ ਰਸ ਮੰਨਦੇ ਹੋਇ ਸਤਿਗੁਰੂ ਦੇ ਹੁਕਮ ਅਨੁਸਾਰ ਗ੍ਰਿਹਸਥ ਆਸ਼ਰਮ ਨੂੰ ਨਿਭਾਉਂਦੇ ਹੋਇਆਂ ਨੇ ਆਯੂ ਬਤੀਤ ਕਰਨੀ ਹੋਵੇਗੀ ॥

(੩) ਅਜ ਤੋਂ ਲੈ ਆਯੂ ਪ੍ਰਯੰਤ ਆਪਣੇ ਖਾਲਸਾ ਧਰਮ ਨੂੰ ਧਾਰਨ ਕਰੀ ਰੱਖਣਾ ਅਤੇ ਮਨ, ਬਾਣੀ ਕਰਕੇ ਦਸਾਂ ਗੁਰੂਆਂ ਦੀ ਦੇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੁਰ ਦ੍ਰਿੜ੍ਹ ਵਿਸ਼ਵਾਸ (ਸਰਧਾ) ਰੱਖਣਾ, ਅਤੇ ਗੁਰੂ ਪੰਥ ਖ਼ਾਲਸਾ ਜੀ ਦੇ ਹੁਕਮ ਨੂੰ ਮੰਨਣਾ ਅਤੇ ਆਪਣੇ ਸਭ ਸੰਸਕਾਰ ਗੁਰਮਤ ਅਨੁਸਾਰ ਕਰਨੇ ਤੇ ਕਰਾਉਣੇ, ਜਾਤ, ਪਾਤ ਦਾ ਮਾਨ ਛਡ ਸਭ ਗੁਰਸਿੱਖਾਂ ਨੂੰ ਵੀਰ ਸਮਝਣਾ।

(੪) ਵਾਹਿਗੁਰੂ ਨੂੰ ਆਪਣਾ ਮਾਲਕ ਮੰਨਦੇ ਹੋਇ ਅਕਾਲ ਪੁਰਖ ਤੇ ਭਰੋਸਾ ਰਖਣਾ, ਨਾਮ ਅਤੇ ਬਾਣੀ ਦਾ ਅਭਿਆਸ ਕਰਨਾ, ਅਤੇ ਹੋਰ ਪ੍ਰੇਮੀਆਂ ਨੂੰ ਉਪਦੇਸ ਕਰ ਨਾਮ ਦ੍ਰਿੜ੍ਹਾਉਣਾ, ਅਕਾਲ ਪੁਰਖ ਨੂੰ ਤਿਆਗ ਕਿਸੇ ਦੇਵੀ, ਦੇਵਤਾ, ਮੜ੍ਹੀ, ਮਸਾਣੀ, ਭੇਖੀ ਸਾਧੂ ਦੀ ਪੂਜਾ ਨਹੀਂ ਕਰਨੀ; ਜਾਦੂ ਟੂਣੇ, ਕਾਮਣ, ਤਵੀਤ ਆਦਿਕ ਪੁਰ ਸਰਧਾ ਨਹੀ ਲਿਆਉਣੀ, ਜਿਸ ਭੀ ਦਾਤਿ ਦੀ ਲੋੜ ਹੋਵੇ ਆਪਣੇ ਸਿਰਜਣਹਾਰ ਦਾਤਾਰ ਪਿਤਾ ਵਾਹਿਗੁਰੂ ਪਾਸੋਂ ਮੰਗਣੀ ਜੋ ਸਭ ਦਾ ਦਾਤਾ ਦੇਵਣ ਜੋਗ ਹੈ।

(੫) ਇਹ ਬੀਬੀ ਦੇ ਮਾਤਾ ਪਿਤਾ ਸਤਿਗੁਰੂ ਜੀ ਦੇ ਹਜ਼ੂਰ ਅਤੇ ਗੁਰੂ ਸੰਗਤ ਦੇ ਅਗਰ ਭਾਵ ਇਸ ਬੀਬੀ ਨੂੰ ਆਪ ਦੇ ਸਮਰਪਨ (ਲੜ ਲਾਉਂਦੇ) ਕਰਦੇ ਹਨ, ਆਪ ਇਸ ਨੂੰ ਆਪਣੀ ਅਰਧੰਗੀ (ਅਰਧ ਸਰੀਰੀ) ਅਤੇ ਸਾਰੀ ਉਮਰ ਦੀ ਸਚੀ ਸਾਥਣ ਸਮਝਣਾ, ਅਜ ਤੋਂ ਲੈ ਅਗਲੀ ਸਾਰੀ ਆਯੂ ਪ੍ਰਯੰਤ ਦੁਖ, ਸੁਖ ਵਿਚ ਇਕਰਸ ਪ੍ਰੇਮ ਨਾਲ ਵੇਖਣਾ ਅਤੇ ਮਿਲਕੇ ਉਮਰ ਬਤੀਤ ਕਰਨੀ। ਘਰ ਦੀ ਮਾਲਕਣ ਸਮਝ, ਜੋ ਭੀ ਦੱਸਾਂ ਨੌਂਹਾਂ ਨਾਲ ਖੱਟੋ ਕਮਾਓ ਇਸ ਦੀ ਸਲਾਹ ਨਾਲ ਖਰਚ ਕਰਨਾ, ਆਪਣੇ ਮਾਤਾ, ਪਿਤਾ ਅਤੇ ਬਾਕੀ ਸਨਬੰਧੀਆਂ ਦੀ ਤਰ੍ਹਾਂ ਬੀਬੀ ਦੇ ਮਾਤਾ ਪਿਤਾ ਤੇ

ਬਾਕੀ ਸਨਬੰਧੀਆਂ ਨੂੰ ਆਪਣੇ ਸਨਬੰਧੀ ਸਮਝ ਕੇ ਸਤਿਕਾਰ ਕਰਨਾ ਤੇ ਦੁਖ, ਸੁਖ, ਵਿਚ ਉਨ੍ਹਾਂ ਦਾ ਸਾਥੀ ਹੋ ਕੇ ਦੁਖ ਸੁਖ ਦੇ ਭਾਗੀ ਹੋਣਾ। ਜੋ ਭੀ ਘਰ ਦੇ ਕਾਰਜ ਕਰਨੇ ਇਸ ਦੀ ਸਲਾਹ ਲੈਕੇ ਕਰਨੇ। ਜੀਵ ਹਮੇਸ਼ਾਂ ਭੁਲਣਹਾਰ ਹੈ ਇਸ ਵਾਸਤੇ ਅਗਰ ਇਸ ਬੀਬੀ ਤੋਂ ਕੋਈ ਭੁਲ ਹੋ ਜਾਵੇ ਤਾਂ ਮਾਫ਼ੀ ਮੰਗਣ ਪੁਰ ਪਿਆਰ ਨਾਲ ਮਾਫ਼ ਕਰ ਦੇਵਣਾ। ਹਿੰਦੂ ਮਤਿ ਅਨੁਸਾਰ ਪੈਰ ਦੀ ਜੁਤੀ ਸਮਝ, ਦਿਲ ਪੁਰ ਨਫ਼ਰਤ ਨਹੀਂ ਰਖਣੀ, ਸਗੋਂ "ਏਕ ਜੋਤਿ ਦੋਇ ਮੂਰਤੀ" ਦੇ ਭਾਵ ਅਨੁਸਾਰ ਆਪਣਾ ਅਤੇ ਇਸ ਬੀਬੀ ਦਾ ਤੁਹਾਨੂੰ ਇਕ ਇੱਸ਼ਟ, ਇਕ ਆਸ਼ਾ, ਇਕੋ ਆਤਮਾ ਮਲੂਮ ਹੋਵੇ।

(੬) ਇਸ ਆਪਣੀ ਇਸਤ੍ਰੀ ਤੋਂ ਬਿਨਾਂ ਸਭ ਦੁਨੀਆਂ ਦੀਆਂ ਇਸਤ੍ਰੀਆਂ ਨੂੰ "ਦੇਖ ਪਰਾਈਆਂ ਚੰਗੀਆਂ ਮਾਵਾਂ ਧੀਆਂ ਭੈਣਾਂ ਜਾਣੇ" ਆਪ ਤੋਂ ਵਡੀਆਂ ਨੂੰ ਮਾਵਾਂ, ਅਤੇ ਬਰਾਬਰ ਦੀਆਂ ਨੂੰ ਭੈਣਾਂ, ਨਿਕੀਆਂ ਨੂੰ ਧੀਆਂ ਸਮਾਨ ਸਮਝਣਾ। ਸਤਿਗੁਰੂ ਜੀ ਦੇ ਹੁਕਮ ਅਨੁਸਾਰ—"ਪਰ ਤ੍ਰਿਅ ਰੂਪ ਨ ਪੇਖੈ ਨੇਤ੍ਰ" ਪੁਨਾ:"ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ।"*ਜਿਸ ਦਾ ਭਾਵ

---

*ਆਮ ਕਰਕੇ ਹਿੰਦੂ ਧਰਮ ਵਿਚ ੬ ਜਤੀ ਮੰਨੇ ਹਨ (ਹਨੂਮਾਨ, ਗੋਰਖ, ਭੈਰੋ, ਲਛਮਨ, ਦੱਤਾ ਤ੍ਰੇ, ਭੀਸ਼ਮ ਪਿਤਾਮਾ), ਅਤੇ ਲੋਕਾਂ ਦਾ ਵਿਸ਼ਵਾਸ਼ ਹੈ ਕਿ ਇਹਨਾਂ ਨੇ ਗ੍ਰਹਿਸਥ ਧਰਮ ਨੂੰ ਧਾਰਨ ਹੀ ਨਹੀਂ ਕੀਤਾ। ਇਹ ਬਿਲਕੁਲ ਗਲਤ ਹੈ! ਕਰੀਬਨ ਉਕਤ ਜਤੀਆਂ ਦੇ ਸਭ ਦੇ ਸੰਤਾਨ ਹੋ ਸੀ, ਜਿਹਾ ਕਿ—ਹਨੂਮਾਨ ਦਾ ਪੁਤ—ਮਛੋਦਰ, ਲਛਮਣ ਦਾ ਪੁਤ੍ਰ—ਕੁਸ਼ੂ ਕਰਕੇ ਲਿਖਿਆ ਹੈ। ਅਸਲ ਵਿਚ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਇਸਤ੍ਰੀ ਬਰਤ ਧਰਮ ਨੂੰ ਹੀ ਜਤੀ ਸਮਝਿਆ ਜਾਂਦਾ ਹੈ। ਹਿੰਦੂ ਮਤਿ ਵਿਚ ਪਰ ਇਸਤ੍ਰੀ ਗਵਨ ਦੀ ਕੋਈ ਖਾਸ ਰੋਕ ਨਹੀਂ, ਇਸ ਲਈ ਉਹਨਾਂ ਨੂੰ ਜਤੀ ਦੇ ਅਰਥਾਂ ਦਾ ਭੀ ਅਸਲ ਪਤਾ ਨਹੀਂ, ਸਤਿਗੁਰੂ ਜੀ ਦੇ ਸਿੱਖ ਸਭ ਹੀ ਜਤੀ ਹਨ। ਜਿਹਾ ਕਿ ਗੁਰਵਾਕ:—

"ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ।"

ਇਹ ਹੈ ਕਿ ਸਭ ਦੁਨੀਆਂ ਵਿਚ ਆਪ ਇਸ ਅਰਧੰਗੀ ਤੋਂ ਬਿਨਾ ਕਿਸੇ ਭੀ ਇਸਤ੍ਰੀ ਨੂੰ ਆਪਣੇ ਇਸਤ੍ਰੀ ਭਾਵ ਨਾਲ ਨਹੀਂ ਦੇਖਣਾ ਹੋਵੇਗਾ ! ਗੁਰੂ ਘਰ ਵਿਚ ਇਸੇ ਨੂੰ ਜਤੀ ਪੁਣਾ ਆਖਿਆ ਹੈ।

( ੭ ) ਆਪਣੀ ਕਿਰਤ ਕਮਾਈ ਵਿਚੋਂ ਦਸਵਾਂ ਹਿੱਸਾ ਧਰਮ ਦੀ ਖ਼ਾਤਰ ਖ਼ਾਲਸਾ ਪੰਥ ਦੀ ਉਨਤੀ ਲਈ ਖ਼ਰਚ ਕਰਨਾ ਅਤੇ ਵਿਤ ਅਨੁਸਾਰ ਸਾਧ ਸੰਗਤ ਦੀ ਸੇਵਾ ਅਤੇ ਖ਼ਾਲਸਾ ਧਰਮ ਦੇ ਆਸ਼ਰਮਾਂ ਦੀ ਤੇ ਗੁਰਦ੍ਵਾਰਿਆਂ ਦੀ ਸੇਵਾ ਕਰਨੀ ਅਤੇ ਵੰਡ ਛਕਣਾ ਤੇ ਨਾਮ ਜਪਣਾ ਸਿੱਖ ਧਰਮ ਦਾ ਮੁੱਢਲਾ ਅਸੂਲ ਹੈ। ਇਸ ਤੇ ਸਦਾ ਹੀ ਅਮਲ ਕਰਦੇ ਰਹਿਣਾ।

( ੮ ) ਜੇਕਰ ਉਕਤ ਸਭ ਨਿਯਮ ਪ੍ਰਵਾਨ ਹਨ ਤਾਂ ਸਤਿਗੁਰੂ ਜੀ ਅਗੇ ਮੱਥਾ ਟੇਕ ਦੇਵੇ ਅਤੇ ਸੰਗਤ ਨੂੰ ਫ਼ਤਹਿ ਬੁਲਾਵੇ।



# ਕਾਕੀ (ਭੁਯੰਗਣ) ਪ੍ਰਤੀ ਸਿਖਿਆ।

(੧) ਬੀ......... ਕੌਰ ਜੀ!

ਆਪ ਨੇ ਸਤਿਗੁਰੂ ਜੀ ਦੀ ਪਵਿਤ੍ਰ ਦਾਤ ਅੰਮ੍ਰਿਤ ਨੂੰ ਪਾਨ ਕੀਤਾ ਹੈ ? ਆਪ ਪੰਜ ਕਕਾਰ ਦੀ ਅਤੁਟ ਧਾਰਨਾ ਰਖਦੇ ਹੋ ?

(ਜੇਕਰ ਉੱਤਰ ਹਾਂ ਵਿੱਚ ਹੈ ਤਾਂ ਚੰਗਾ, ਨਹੀਂ ਤਾਂ ਅੰਮ੍ਰਿਤ ਪਾਨ ਕਰਨ ਦਾ ਪ੍ਰਣ ਕਰਾਓ)।

( ੨ ) ਬੀਬੀ ਜੀ, ਆਪ ਜੀ ਦੇ ਮਾਤਾ ਪਿਤਾ ਜੀ ਵਲੋਂ ਆਪ ਨੂੰ ਇਸ ਗੁਰਮੁਖ ਜੀ ਦੇ ਲੱੜ ਲਾਇਆ ਜਾਂਦਾ ਹੈ ਭਾਵ ਅੱਜ ਤੋਂ ਇਹ ਸਜਨ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਆਪ ਦੇ ਸਿਰ ਦੇ ਸਾਂਈਂ ਬਣਾਏ ਜਾਂਦੇ ਹਨ; ਆਪ ਦਾ ਮੁਖ ਫਰਜ਼ ਹੈ ਕਿ ਆਪ ਮਾਤਾ ਪਿਤਾ ਜੀ ਦੇ ਹੁਕਮ ਅਨੁਸਾਰ ਇਨ੍ਹਾਂ ਨੂੰ ਆਪਣਾ ਪਤੀ ਸਮਝੋ ਅਤੇ ਇਨ੍ਹਾਂ ਦੀ ਮਨ-ਤਨ ਕਰਕੇ ਸੇਵਾ ਕਰਨੀ ਹੋਵੇਗੀ,ਇਨ੍ਹਾਂ ਦੇ ਹੁਕਮ ਦੀ ਸਦਾ ਪਾਲਣਾ ਕਰਨੀ ਅਤੇ ਚਰਨਾਂ ਦੀ ਦਾਸੀ ਹੋਕੇ ਅਪਣੀ ਸਾਰੀ ਆਯੂ ਬਤੀਤ ਕਰਨੀ ਹੋਵੇਗੀ, ਇਨ੍ਹਾਂ ਤੋਂ ਬਿਨਾਂ ਸਭ ਦੁਨੀਆਂ ਭਰ ਦੇ ਮਾਨੁਖਾਂ ਨੂੰ †ਇਸਤ੍ਰੀ ਰੂਪ ਹੀ ਸਮਝਣਾ, ਸਿਰਫ ਪਤੀ ਭਾਵਨਾ

---

†ਹਿਦੂ ਮਤ ਦੇ ਸਿਰੋਮਣਿ ਕਵਿ ਗੁਸਾਂਈ ਤੁਲਸੀ ਦਾਸ ਜੀ ਆਪਣੀ ਰਚਿਤ ਰਾਮਾਇਣ ਵਿਖੇ, ਮਾਤਾ ਅਨਸੂਯਾ ਜੀ ਦੇ ਸ੍ਰੀ ਮਤੀ ਮਹਾਰਾਣੀ ਸੀਤਾ ਜੀ ਨੂੰ ਪਤੀ-ਬ੍ਰਤ ਧਰਮ ਦੇ ਉਪਦੇਸ਼ ਦੇਣ ਦੇ ਭਾਵ ਨੂੰ ਆਪਣੀ ਕਵਿਤਾ ਵਿੱਚ ਇਸਤ੍ਰਾਂ ਦਸਦੇ ਹਨਃ- ਚੌਪਈ-ਮਾਤ ਪਿਤਾ ਹਿਤਕਾਰੀ ॥ ਮਿਤ ਪ੍ਰਦ ਸਭ ਸੁਨ ਰਾਜ ਕੁਮਾਰੀ ॥ ਅਮਿਤ ਦਾਨਿ ਭਰਤਾ ਬੈ ਦੇਹੀ। ਅਧਮ ਸੋ ਨਾਰਿ ਜੋ ਸੇਵ ਨ ਤੇਹੀ।

ਇਨ੍ਹਾਂ ਪੁਰ ਹੀ ਰਖਣੀ, ਜਿਹਾ ਕਿ ਸਤਿਗੁਰੂ ਜੀ ਦਸਦੇ ਹਨ "ਏਕਾ ਪੁਰਖ ਸਬਾਈ ਨਾਰ" ਇਨ੍ਹਾਂ ਦੀ ਸੇਵਾ ਤੋਂ ਬਿਨਾ ਕਿਸੇ ਭੀ ਭੇਖੀ ਸਾਧ, ਸੰਤ, ਦੇਵੀ, ਦੇਵਤੇ ਆਦਿਕ ਨੂੰ ਨਹੀਂ ਮੰਨਣਾ।

( ੩ ) ਬੀਬੀ, ਆਪਣੇ ਮਾਤਾ ਪਿਤਾ ਦੀ ਤਰ੍ਹਾਂ ਇਨ੍ਹਾਂ ਦੇ ਮਾਤਾ ਪਿਤਾ ਤੇ ਬਾਕੀ ਸਨਬੰਧੀਆਂ ਦਾ ਸਨਮਾਨ ਕਰਨਾ। ਆਪਣੇ, ਪਤੀ ਤੇ ਸੱਸ ਸਹੁਰੇ ( ਜੋ ਅੱਜ ਤੋਂ ਤੇਰੇ ਅਸਲੀ ਮਾਤਾ ਪਿਤਾ ਹੁੰਦੇ ਹਨ ) ਦੀ ਸਦਾ ਆਗਿਆ ਵਿੱਚ ਰਹਿਣਾ, ਬਾਕੀ ਸਭ ਪ੍ਵਾਰ ਤੇ ਹੋਰ ਸਨਬੰਧੀਆਂ ਨਾਲ ਮੈਤ੍ਰੀ ਭਾਵ ਨਾਲ ਵਰਤਨਾ।

---

ਪੁਨਾ:-



ਧੀਰਜ ਧਰਮ ਮਿੱਤ੍ਰ ਅਰੁ ਨਾਰੀ।
ਆਪਦ ਕਾਲ ਪਰਖੀਏ ਚਾਰੀ।
ਬ੍ਰਿਧ, ਰੋਗ ਬਸ, ਜੜ ਧਨ ਹੀਨਾ।
ਅੰਧ, ਬਧਿਰ, ਕ੍ਰੋਧੀ, ਅਤਿ ਦੀਨਾ।.....
ਐਸੇ ਪਤਿ ਕਰ ਕੀਏ ਅਪਮਾਨਾ
ਨਾਰਿ ਪਾਵ ਜਮ ਪੁਰ ਦੁਖ ਨਾਨਾ।
ਏਕੈ ਧਰਮ ਏਕੁ ਬ੍ਰਤ ਨੇਮਾ।
ਕਾਯ, ਬਚਨ, ਮਨ ਪਤਿ ਪਦ ਪ੍ਰੇਮਾ।
ਜਗ ਪਤਿਬ੍ਰਤਾ ਚਾਰਿ ਬਿਧਿ ਅਹਹੀ।
ਬੇਦ ਪੁਰਾਣ ਸੰਤ ਸਭ ਕਹਹੀ।

ਦੋਹਰਾ—ਉਤਮ. ਮਧਯਮ, ਨੀਚ ਲਘੁ
ਸਕਲ ਕਹਉਂ ਸਮੁਝਾਇ।
ਆਗੇ ਸੁਨਿਹ ਤੇ ਭਵ ਤਰਹਿ
ਸੁਨਹੁ ਸੀਯ ਚਿਤ ਲਾਇ।

ਚੌ:—ਉਤਮ ਕੇ ਅਸ ਬਸ ਮਨ ਮਾਹੀ। 

( ੪ ) ਬੀਬੀ, ਸਤਿਗੁਰੂ ਜੀ ਦੇ ਹੁਕਮ ਅਨੁਸਾਰ ਇਸਤ੍ਰੀ ਵਾਸਤੇ ਪਤੀ–ਬ੍ਰਤ ਧਰਮ ਹੀ ਸਚਾ ਤੇ ਸੁਚਾ ਸ਼ਿੰਗਾਰ ਹੈ, ਸਤਿਗੁਰੂ ਜੀ ਦੇ ਹੁਕਮਾਂ ਨੂੰ ਜੋ ਖਾਸ ਕਰਕੇ ਪਤੀ–ਬ੍ਰਤ ਧਰਮ ਦੇ ਹਨ, ਇਨ੍ਹਾਂ ਨੂੰ ਸਦੀਵ ਕੰਠ ਦਾ ਹਾਰ ਬਣਾ ਕੇ ਰਖਣਾ, ਭਾਵ ਇਸ ਉਤੇ ਅਮਲ ਕਰਨਾ; ਜਿਹਾ ਕਿ ਸਤਿਗੁਰੂ ਜੀ ਇਸਤ੍ਰੀ ਨੂੰ ਪਤੀ–ਬ੍ਰਤ ਧਰਮ ਦਸਦੇ ਹਨ:–

"ਸਹੁ ਕਹੈ ਸੁ ਕੀਜੈ, ਤਨੁ ਮਨੋ ਦੀਜੈ, ਐਸਾ
ਪਰਮਲ ਲਾਈਐ ॥"

ਸੁ ਪਤੀ ਦੇ ਹੁਕਮ ਅਨੁਸਾਰ ਸਭ ਵਿਵਹਾਰ ਕਰਨਾ. ਤਨ, ਮਨ, ਕਰਮ ਕਰਕੇ ਆਪਣੇ ਆਪ ਨੂੰ ਪਤੀ ਜੀ ਦੇ ਸਮਰਪਨ ਕਰ ਦੇਣਾ. ਇਹ ਅਸਲੀ ਸੁਗੰਧਤਾ ਲਾਉਣੀ ਹੈ, ਜੋ ਕੁਝ ਭੀ ਇਹ

---



ਸੁਪਨੇਹੂ ਆਨ ਪੁਰਖ ਜਗ ਨਾਹੀ।
ਮਧਮ ਪਰ ਪਤਿ ਦੇਖਹਿ ਕੈਸੇ।
ਭ੍ਰਾਤਾ ਪਿਤਾ ਪੁਤ੍ਰ ਨਿਜ ਜੈਸੇ।
ਧਰਮ ਬਿਚਾਰਿ ਸਮੁਝਿ ਕੁਲ ਰਹਈ।
ਸੋ ਨਿਕ੍ਰਿਸ਼ਟ ਤਿਯ ਸ੍ਰੁਤਿ ਅਸਕਹਈ।
ਬਿਨ ਅਵਸਰ ਭਯ ਤੇ ਰਹਿ ਜੋਈ।
ਜਾਨਿਹੁ ਅਧਮ ਨਾਰਿ ਜਗ ਸੋਈ।
ਪਤਿ ਬਾਂਚਕ, ਪਰ ਪਤਿ ਰਤਿ ਕਰਈ।
ਰੌਰਵ ਨਰਕ ਕਲਪ ਸਤ ਪਰਈ।
ਛਿਨ ਸੁਖ ਲਾਗਿ ਜਨਮ ਸਤ ਕੋਟੀ।
ਦੂਖ ਨ ਸਮੁਝ ਤੁਹਿ ਸਮ ਕੋ ਖੋਟੀ।

ਸਾਡੀਆਂ ਮਾਤਾਂ ਅਤੇ ਪ੍ਰਚਾਰਕਾਂ ਭੀ ਅਨਸੂਯਾ ਦੀ ਤਰ੍ਹਾਂ ਪਤੀ–ਬ੍ਰਤ ਧਰਮ ਦੀ ਸਿੱਖਿਆ ਦੇਣ ਵਾਲੀਆਂ ਚਾਹੀਦੀਆਂ ਹਨ। ਦੇਖੋ ਕੈਸਾ ਸੁੰਦਰ ਤੇ ਮਨ ਨੂੰ ਮੋਹਣ ਵਾਲਾ ਉਪਦੇਸ਼ ਹੈ ॥

ਹੁਕਮ ਦੇਣ ਉਸ ਨੂੰ ਭਲਾ ਕਰਕੇ ਮੰਨਣਾ, ਉਸਤੇ ਤਰਕ ਬਾਜ਼ੀ (ਨੁਕਤਾ-ਚੀਨੀ) ਨਹੀਂ ਕਰਨੀ, ਇਸ ਤਰ੍ਹਾਂ ਜਦੋਂ ਆਪਣਾ ਆਪ ਗਵਾਕੇ ਪਤੀ ਦੀ ਸੇਵਾ ਕਰੇਂਗੀ, ਤਾਂ ਪਤੀ ਤੇਰੇ ਪੁਰ ਸਦਾ ਹੀ ਪ੍ਰਸੰਨ ਰਹੇਗਾ ॥

ਜਿਹਾ ਕਿ ਗੁਰਵਾਕ ਹੈ-'ਜੋ ਕਿਛੁ ਕਰੈ ਸੋ ਭਲਾ ਕਰਿ ਮਾਨੀਐ ਹਿਕਮਤਿ ਹੁਕਮੁ ਚੁਕਾਈਐ।' ਭਾਵ ਆਪਾ ਭਾਵ ਗਵਾਕੇ ਸੇਵਾ ਕਰੀਏ ਕਿਉਂਕਿ "ਆਪ ਗਵਾਈਐ ਤਾ ਸਹੁ ਪਾਈਐ ਅਵਰ ਕੈਸੀ ਚਤੁਰਾਈ।" ਬਾਕੀ ਚਲਾਕੀਆਂ ਤੇ ਹਿਕਮਤਾਂ ਨਾਲ ਪਤੀ ਵਸ ਨਹੀਂ ਹੁੰਦਾ, ਪਤੀ ਵਸ ਕਰਨ ਵਾਸਤੇ ਜੋ ਬੀਬੀਆਂ ਕਈ ਟੂਣੇ, ਕਾਮਣ, ਮੜ੍ਹੀ, ਮਸਾਣੀ, ਤੇ ਹੋਰ ਪਖੰਡੀਆਂ ਦੇ ਮਗਰ ਲਗ ਤਵੀਤ ਵਗੈਰਾ ਕਰਦੀਆਂ ਹਨ ਓਹ ਸਭ ਵਿਅਰਥ ਹਨ, ਇਸ ਤਰ੍ਹਾਂ ਸਗੋਂ ਪਤੀ ਗੁੱਸੇ ਹੋ ਜਾਂਦਾ ਹੈ ਕਿ ਮੇਰੀ ਸੇਵਾ ਛਡ ਹੋਰ ਝਖਾਂ ਮਾਰਦੀ ਫਿਰਦੀ ਹੈ। ਸੁ ਪਤੀ ਵਸ ਕਰਨ ਲਈ ਇਕ ਜਗਿਆਸੂ ਬੀਬੀ ਨੇ ਸਤਿਗੁਰੂ ਜੀ ਅਗੇ ਪ੍ਰਸ਼ਨ ਕੀਤਾ:-

ਕਵਣਿ ਸੁ ਅਖਰ ਕਵਣਿ ਗੁਣ ਕਵਣਿ ਸੁ
ਮਣੀਆ ਮੰਤੁ ॥ ਕਵਣਿ ਸੁ ਵੇਸੋ ਹਉ ਕਰੀ ਜਿਤ
ਵਸ ਆਵੀ ਕੰਤੁ।

ਸਤਿਗੁਰੂ ਜੀ ਬੀਬੀ ਦੇ ਪ੍ਰਸ਼ਨ ਦਾ ਉੱਤ੍ਰ ਇਸਤਰ੍ਹਾਂ ਦਿੰਦੇ ਹਨ ਕਿ, ਹੇ ਬੀਬੀ, ਇਸਤਰ੍ਹਾਂ ਕਰਨ ਨਾਲ ਤੇਰਾ ਪਤੀ ਤੇਰੇ ਵਸ ਹੋ ਜਾਵੇਗਾ:-

ਨਿਵਣੁ ਸੁ ਅਖਰੁ ਖਵਣਿ ਗੁਣ ਜਿਹਬਾ ਮਣੀਆ ਮੰਤੁ।
ਏ ਤ੍ਰੈ ਭੈਣੇ ਵੇਸ ਕਰ, ਤਾ ਵਸਿ ਆਵੀ ਕੰਤ।

( ੫ ) ਆਪਣੇ ਸਿੱਖ ਧਰਮ ਨੂੰ ਕੇਸਾਂ ਸ੍ਵਾਸਾਂ ਨਾਲ ਨਿਭਾਉਣਾ ਅਤੇ ਆਪਣੇ ਇਸ਼ਟ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੁਰ ਮਨ, ਬਾਣੀ, ਕਰਮ ਕਰਕੇ ਪੂਰਣ ਭਰੋਸਾ ਰਖਣਾ, ਹੋਰ ਕਿਸੇ ਬਾਣੀ ਪੁਰ ਸ਼ਰਧਾ ਨਾ ਲਿਆਉਣੀ, ਆਪਣੀ ਸੰਤਾਨ ਦੇ

ਸਭ ਕਾਰਜ (ਸੰਸਕਾਰ) ਸਤਿਗੁਰੂ ਜੀ ਦੇ ਹੁਕਮ ਅਨੁਸਾਰ ਗੁਰਮਤਿ ਨਾਲ ਕਰਨੇ ਤੇ ਕਰਾਉਣੇ।

(੬) ਜੋ ਪਤੀ ਦਸਾਂ ਨੌਹਾਂ ਦੀ ਕਿਰਤ ਕਮਾਈ ਕਰਕੇ ਖਟ ਕਮਾ ਲਿਆਵੇ ਉਸ ਨੂੰ ਸੰਭਾਲ ਕੇ ਰਖਣਾ ਅਤੇ ਜੁਗਤੀ ਤੇ ਸੰਜਮ ਨਾਲ ਪਤੀ ਦੀ ਸਲਾਹ ਨਾਲ ਘਰ ਵਿਖੇ ਖਰਚ ਕਰਨਾ, ਵਾਹਿਗੁਰੂ ਦੀ ਦਾਤ ਪੁਰ ਸੰਤੁਸ਼ਟ (ਪ੍ਰਸੰਨ) ਰਹਿਣਾ, ਵੇਸ ਹਮੇਸ਼ਾਂ ਸਾਦਾ ਤੇ ਗੁਰਸਿੱਖਾਂ ਵਾਲਾ ਰਖਣਾ, ਭੇੜੀਆਂ ਬੁਰੀਆਂ ਦੀ ਸੰਗਤ ਨਹੀਂ ਕਰਨੀ, ਜਿਥੋਂ ਤਕ ਹੋ ਸਕੇ ਨਾਮ ਦਾ ਅਭਿਆਸ ਰਖਣਾ, ਸੱਚ ਬੋਲਣਾ ਸੰਤੋਖ ਤੇ ਧੀਰਜ ਨੂੰ ਸਦਾ ਹੀ ਸਾਥੀ ਰਖਣਾ। ਮਾਪੇ ਤੇ ਸਾਹੁਰਿਆਂ ਦੀ ਲੱਜਾ ਪਾਲਣੀ॥

(੭) ਇਹ ਸਭ ਸ਼ਰਤਾਂ ਪ੍ਰਵਾਨ ਹਨ; ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਗੇ ਨਿਮਸਕਾਰ ਕਰ ਦੇਵੇ।

ਉਕਤ ਜੋੜੀ ਨੂੰ ਸਿੱਖਿਆ ਦੇ ਲੈਣ ਤੋਂ ਬਾਦ ਕਾਰਜ-ਕਰਤਾ ਸਿੰਘ ਕਾਕੀ ਦੇ ਪਿਤਾ ਪਾਸੋਂ ਕਾਕੇ (ਵਰ) ਦਾ ਪਲਾ ਕਾਕੀ ਨੂੰ ਫੜਵਾ ਦੇਵੇ ੧ ਅਤੇ ਕਾਰਜ-ਕਰਤਾ ਜੀ ਕਾਕੀ ਤੇ ਕਾਕੇ ਨੂੰ ਸਾਵਧਾਨ ਕਰਕੇ ਵਿਆਹ ਦਾ ੨ ਅਰਦਾਸਾ ਸੋਧੇ:—

ਹੇ ਸਤਿਗੁਰੂ ਅੰਤ੍ਰਯਾਮੀ ਪਿਤਾ ਜੀਓ! ਆਪ ਜੀ ਦੇ ਹਜ਼ੂਰ ਕਾਕਾ.....ਸਿੰਘ ਜੀ ਸੁਪੁਤ੍ਰ ਸ:.....ਸਿੰਘ ਜੀ ਅਤੇ ਬੀਬੀ.....ਕੌਰ ਜੀ ਸਪੁਤ੍ਰੀ ਸ:...............ਸਿੰਘ ਜੀ ਦਾ ਗੁਰਮਤਿ ਵਿਆਹ ਹੋਇਆ ਹੈ, ਆਪ ਨੇ ਇਸ ਵਿਆਹ ਰੂਪੀ ਗੰਢ ਨੂੰ ਪੀਡੀ (ਪੱਕੀ) ਕਰਕੇ ਪਾਉਣਾ ਅਤੇ ਇਨ੍ਹਾਂ ਦੇ ਆਤਮਾਂ ਨੂੰ ਪਰਸਪਰ ਪ੍ਰੇਮ ਦੀ ਡੋਰ ਵਿੱਚ ਪ੍ਰੋਕੇ "ਧਨ ਪਿਰੁ ਏਹਿ ਨ ਆਖੀਅਨਿ

---

੧ ਅਗਰ ਪਿਤਾ ਨਾ ਹੋਵੇ ਤਾਂ ਹੋਰ ਨਜ਼ਦੀਕੀ ਸਨਬੰਧੀ, ਚਾਚਾ, ਤਾਇਆ ਮਾਮਾ ਆਦਿਕ ਫੜਾ ਸਕਦਾ ਹੈ।

੨ ਪਹਿਲਾ ਅਰਦਾਸਾ ਵਿਆਹ ਅਰੰਭ ਦਾ ਸੀ, ਇਹ ਵਿਆਹ ਦਾ ਹੈ, ਕਈ ਸਜਨ ਗਲਤੀ ਕਰਦੇ ਹਨ ਇਕੋ ਕਰ ਲੈਂਦੇ ਹਨ, ਇਹ ਠੀਕ ਨਹੀਂ, ਕਿਉਂਕਿ ਉਹ ਤਾਂ, ਸਤਿਗੁਰੂ ਜੀ ਤੋਂ ਵਿਆਹ ਕਾਰਜ ਆਰੰਭ ਕਰਨ ਲਈ ਆਗਿਆ ਮੰਗਣੀ ਹੈ ਅਤੇ ਇਹ ਵਿਆਹ ਦਾ ਹੈ।

ਬਹਿਨ ਇਕਠੇ ਹੋਇ। ਏਕ੍ਰ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ।" ਸੁ ਇਹਨਾਂ ਦੋਹਾਂ ਮੂਰਤਾਂ (ਸਰੀਰਾਂ) ਦੀ ਜੋਤਿ ਇਕ ਕਰ, ਇਨ੍ਹਾਂ ਦੀ ਸੰਸਾਰ ਯਾਤ੍ਰਾ ਆਪਣੇ ਹੁਕਮ ਅੰਦਰ ਬਤੀਤ ਕਰਾਉਣੀ, ਅਤੇ ਆਪਣੇ ਘਰੋਂ ਗੁਰਸਿੱਖੀ ਦਾ ਦਾਨ ਬਖਸ਼ਣਾ ਤਾਕਿ ਇਹਨਾਂ ਦਾ ਆਤਮਕ ਸੰਜੋਗ:-"ਏਕਾ ਪੁਰਖੁ ਸਬਾਈ ਨਾਰ", ਦੇ ਹੁਕਮ ਅਨੁਸਾਰ ਵਾਹਿਗੁਰੂ ਨਾਲ ਬਣ ਆਵੇ। ਆਪ ਦੇ ਗੁਰਸਿੱਖੀ ਦੇ ਦਾਨ ਨੂੰ ਕੇਸਾਂ ਸੁਆਸਾਂ ਨਾਲ ਨਿਭਾਉਂਦੇ ਹੋਏ 'ਲੋਕ ਸੁਖੀਏ, ਪ੍ਰਲੋਕ ਸੁਹੇਲੇ' ਵਾਲਾ ਗ੍ਰਹਿਸਥ ਆਸ਼ਰਮ ਬਤੀਤ ਕਰਨ।

ਅਰਦਾਸ ਸਮਾਪਤ ਹੋਣ ਪੁਰ ਰਾਗੀ ਸਿੰਘ ਸ਼ਬਦ ਪੜ੍ਹਨ:-

ਟੇਕ-(ਪਲੈ ਤੈਂਡੇ ਲਾਗੀ ਮੇਰੇ ਲਾਲ ਜੀ, ਮੈਂ ਪਲੈ ਤੈਂਡੇ ਲਾਗੀ)

ਉਸਤਤਿ ਨਿੰਦਾ ਨਾਨਕ ਜੀ ਮੈਂ ਹਭ, ਵੰਞਾਈ
ਛੋਡਿਆ ਹਭੁ ਕਿਝੁ ਤਿਆਗੀ। ਹਭੇ ਸਾਕ ਕੂੜਾਵੇ
ਡਿਠੇ, ਤਉ ਪਲੈ ਤੈਂਡੈ ਲਾਗੀ*।

(ਸਲੋਕ ਮ: ੫)

---

*ਇਥੇ ਇਹ ਗਲ ਦਸ ਦੇਣੀ ਜ਼ਰੂਰੀ ਭਾਸਦੀ ਹੈ ਕਿ ਬਸ ਵਿਆਹ ਇਤਨੀ ਹੀ ਰਸਮ ਦਾ ਨਾਮ ਹੈ ਜੋ ਕਾਕੀ ਦੇ ਮਾਤਾ ਪਿਤਾ ਵਲੋਂ ਕਾਕੀ ਨੂੰ ਵਰ ਦੇ ਲੜ ਲਾ ਦੇਣਾ, ਇਸ ਨੂੰ "ਪਾਨ ਗ੍ਰਹਿਣ" ਕਹਿੰਦੇ ਹਨ। ਸਭ ਮਤਾਂ ਵਾਲਿਆਂ ਨੇ (ਕੁਦਰਤ ਕਾਨੂੰਨ ਅਨੁਸਾਰ ਭੀ) ਇਸ ਰਸਮ ਨੂੰ ਵਿਆਹ ਕਰਾਰ ਦਿਤਾ ਹੈ, ਮੋਟੇ ਭਾਵ ਵਿਚ ਵਿਆਹ ਦੀ ਇਹ ਤਸ਼ਰੀਹ ਹੈ ਕਿ:- "ਪੂਰਣ ਬ੍ਰਹਮ ਚਰਜ ਪਾਲਨ ਕਰਨ ਤੇ ਜਵਾਨ ਉਮਰ ਵਿਚ ਵੈਦਕ (ਹਿਕਮਤ) ਲੋਕਕ (ਆਮ ਦੁਨੀਆਂ ਦੇ ਰਿਵਾਜ) ਨਿਯਮ ਅਨੁਸਾਰ, ਕੁਆਰੀ ਅਤੇ ਕੁਆਰੇ ਦਾ "ਪਾਨ ਗ੍ਰਹਿਣ" ਰੂਪ ਜੋ ਸਬੰਧ ਹੈ, ਉਸਨੂੰ ਵਿਆਹ ਕਹਿੰਦੇ ਹਨ। ਇਸ ਤੋਂ ਬਾਦ ਹੋਰ ਰਸਮ ਕਰਨੀ ਆਪੋ ਆਪਣੇ ਧਰਮ (ਮਜ਼ਹਬ) ਦੀ

ਬਾਕੀ ਫੁਟ ਨੋਟ ਸਫਾ ੧੦੦;

ਅਥਵਾ:—

ਮੂ ਲਾਲਨ ਸਿਉ ਪ੍ਰੀਤ ਬਨੀ ॥ ਰਹਾਉ ॥ ਤੋਰੀ ਨ
ਤੂਟੈ ਛੋਰੀ ਨ ਛੂਟੈ ਐਸੀ ਮਾਧੋ ਖਿੰਚ ਤਨੀ ॥ ੧ ॥
ਦਿਨਸੁ ਰੈਨਿ ਮਨ ਮਾਹਿ ਬਸਤ ਹੈ, ਤੂ ਕਰਿ
ਕਿਰਪਾ ਪ੍ਰਭ ਅਪਨੀ ॥ ੨ ॥ ਬਲਿ ਬਲਿ ਜਾਉ
ਸਿਆਮ ਸੁੰਦਰ ਕਉ, ਅਕਥ ਕਥਾ ਜਾਕੀਬਾਤ ਸੁਨੀ
॥ ੩ ॥ ਜਨ ਨਾਨਕ ਦਾਸਨਿ ਦਾਸੁ ਕਹੀਅਤਿ ਹੈ,
ਮੋਹਿ ਕਰਹੁ ਕ੍ਰਿਪਾ ਠਾਕੁਰ ਅਪਨੀ ॥ ੪ ॥

(ਬਿਲਾਵਲ ਮ: ੫)

ਇਸ ਸ਼ਬਦ ਦਾ ਭੋਗ ਪੈਣ ਪੁਰ ਗ੍ਰੰਥੀ ਸਿੰਘ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਰੋਂ, ਜੋੜੀ ਨੂੰ ਲਾਵਾਂ ਦਾ ਪਾਠ ਸਰਵਣ ਕਰਾਵੇ, ਕਿਉਂਕਿ ਇਹ ਜੋੜੀ ਅਜ ਗ੍ਰਹਿਸਥ ਆਸ਼ਰਮ ਵਿਚ ਪ੍ਰਵਿਰਤ ਹੋਈ ਹੈ ਇਸ ਲਈ ਗ੍ਰਹਿਸਥ ਆਸ਼ਰਮ ਦਾ ਉਪਦੇਸ਼ ਲਾਵਾਂ ਪ੍ਰਤੀ ਕਥਨ ਕਰਦੇ ਹਨ ਜਿਸਦਾ ਭਾਵ ਏਹ ਹੈ:—ਕਿ ਹੇ ਜੋੜੀ! ਤੁਸਾਂ ਇਸ ਭਾਵ ਨਾਲ ਇਸ ਸੰਸਾਰ ਪੁਰ ਗ੍ਰਹਿਸਥ ਆਸ਼ਰਮ ਰੂਪੀ ਆਯੂ ਬਤੀਤ ਕਰਨੀ, ਜੋ ਕਿ ਅਗੇ ਲਾਵਾਂ ਵਿਖੇ ਆਵੇਗਾ:—

---

☞ ਰੰਗਤ ਹੈ ਜੈਸੇ ਸਿੱਖ ਲਾਵਾਂ ਦਾ ਉਚਾਰਨ ਕਰਕੇ ਗ੍ਰਹਿਸਥ ਆਸ਼ਰਮ ਦੀ ਸਿਖਿਆ ਦਿੰਦੇ ਹਨ ਅਤੇ ਹਿੰਦੂ ਵੇਦ ਰੀਤੀ ਅਨੁਸਾਰ, ਮੁਸਲਮਾਨ ਕੁਰਾਨ ਸ਼ਰੀਫ਼ ਅਨੁਸਾਰ, ਇਸੇ ਤਰ੍ਹਾਂ ਹਰ ਇਕ ਮਤਿ ਆਪੋ ਆਪਣੇ ਧਰਮ ਦੀ ਰੰਗਤ ਚੜ੍ਹਾ ਲੈਂਦਾ ਹੈ। ਇਸੇ ਨੂੰ ਹਿੰਦੂ—ਵਿਆਹ. ਮੁਸਲਮਾਨ—ਨਕਾਹ. ਸਿੱਖ-ਅਨੰਦ ਆਦਿਕ ਕੌਮੀ ਨਾਮਾਂ ਨਾਲ ਸੱਦ ਲੈਂਦੇ ਹਨ।

# ੧ ਲਾਵਾਂ ॥

ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ ਬਲਿਰਾਮ ਜੀਉ। ਬਾਣੀ ਬ੍ਰਹਮਾ ਵੇਦ ਧਰਮੁ ਦ੍ਰਿੜਹੁ ਪਾਪ ਤਜਾਇਆ ਬਲਿਰਾਮ ਜੀਉ। ਧਰਮੁ ਦ੍ਰਿੜਹੁ ਹਰਿ ਨਾਮੁ ਧਿਆਵਹੁ ਸਿੰਮ੍ਰਿਤਿ ਨਾਮੁ ਦ੍ਰਿੜਾਇਆ। ਸਤਿਗੁਰੁ ਗੁਰੁ ਪੂਰਾ ਆਰਾਧਹੁ ਸਭਿ ਕਿਲ ਵਿਖ ਪਾਪ ਗਵਾਇਆ। ਸਹਜ

---

੧ਸ੍ਰੀ ਗੁਰੂ ਰਾਮਦਾਸ ਜੀ ਨੇ ਲਾਵਾਂ ਦੇ ਸਿਰਲੇਖ ਹੇਠਾਂ ਚਾਰ ਸ਼ਬਦਾਂ ਦਵਾਰੇ ਦੰਪਤੀ ਨੂੰ ਦੋਹਾਂ ਅਰਥਾਂ ਦੇ ਭਾਵ ਰੂਪ ਬਾਣੀ ਜੋ ਵਿਵਹਾਰ ਤੇ ਪ੍ਰਮਾਰਥ ਨੂੰ ਦ੍ਰਿੜਾਉਂਦੀ ਹੈ ਅਰਥਾਤ ਬਾਹਰਾ ਅਰਥ ਇਸਤ੍ਰੀ ਅਤੇ ਪਤੀ ਦਾ ਮਿਲਾਪ, ਅੰਤ੍ਰੀਵ ਅਰਥ ਜੀਵ ਰੂਪੀ ਇਸਤ੍ਰੀ ਅਤੇ ਅਕਾਲ ਪੁਰਖੁ ਰੂਪ ਪਤੀ ਦੇ ਮਿਲਾਪ ਦੀ ਸਿੱਖਿਆ ਦਸਦੇ ਹਨ, ਕਿਉਂਕਿ ਸਤਿਗੁਰੂ ਜੀ "ਵਿਛੜਿਆਂ ਮੇਲੇ ਪ੍ਰਭੂ ਹਰਿ ਦਰਗਹਿ ਕਾ ਬਸੀਠ" ਵਾਹਿਗੁਰੂ ਮਿਲਾਉਣ ਦੇ ਵਿਚੋਲੇ ਅਤੇ ਸੱਚੇ ਤੇ ਸੁਚੇ ਦਲਾਲ ਹਨ। ਲਾਵ ਦੇ ਅਖਰੀਂ ਅਰਥ—ਲਾਉ (ਲੱਜਾ) ਜੇਵੜਾ, ਰਸੀ ਆਦਿ ਹਨ ਭਾਵ ਜਿਸ ਨਾਲ ਕੋਈ ਸ਼ੈ ਬੰਨ੍ਹੀ ਜਾਵੇ, ਇਥੇ ਪੁਰਖ ਤੇ ਇਸਤ੍ਰੀ ਦੇ ਮਿਲਾਪ ਰੂਪੀ ਜੇਵੜਾ ਹੈ ਅਰਥਾਤ ਜੋੜੀ ਨੂੰ ਗ੍ਰਿਹਸਥ ਆਸ਼ਰਮ ਦਾ ਉਪਦੇਸ਼ ਹੈ। ਕਈ ਸਜਣ ਲਾਵ ਦੇ ਅਰਥ ਫੇਰੇ ਪ੍ਰਕਰਮਾਂ ਕਰਦੇ ਹੁੰਦੇ ਹਨ ਜੋ ਇਥੇ ਠੀਕ ਨਹੀਂ ਘਟਦਾ; ਕਿਉਂਕਿ ਵਿਆਹ ਨਾਲ ਫੇਰਿਆਂ ਦਾ ਕੋਈ ਸੰਬੰਧ ਨਹੀਂ; "ਪਾਨ ਗ੍ਰਹਿਣ" ਦਾ ਨਾਮ ਹੀ ਵਿਆਹ ਹੈ, ਫੇਰ ਜੋ ਵਿਆਹ ਤੋਂ ਬਾਦ ਪ੍ਰਕਰਮਾਂ ਕਰਨੀਆਂ ਹਨ, ਵਿਆਹ ਦੀ ਖੁਸ਼ੀ ਵਿਚ ਆਪਣੇ ਇਸ਼ਟ ਤੋਂ ਵਾਰਨੇ ਜਾਣਾ, ਜਾਂ ਅਦਬ ਕਰਨਾ ਹੈ। ਵਿਆਹ ਨਾਲ ਪ੍ਰਕਰਮਾਂ ਦਾ ਅਸਲ ਕੋਈ ਸੰਬੰਧ ਨਹੀਂ, ਪਾਠ ਲਾਵਾਂ ਦਾ ਇਸ ਲਈ ਕੀਤਾ ਜਾਂਦਾ ਹੈ ☞

ਅਨੰਦੁ ਹੋਆ ਵਡਭਾਗੀ ਮਨਿ ਹਰਿ ਹਰਿ ਮੀਠਾ ਲਾਇਆ । ਜਨੁ ਕਹੈ ਨਾਨਕ ਲਾਵ ਪਹਿਲੀ ਆਰੰਭੁ ਕਾਜੁ ਰਚਾਇਆ ॥੧॥ ਹਰਿ ਦੂਜੜੀ ਲਾਵ ਸਤਿਗੁਰੁ ਪੁਰਖੁ ਮਿਲਾਇਆ ਬਲਿਰਾਮ ਜੀਉ । ਨਿਰਭਉ ਭੈ ਮਨੁ ਹੋਇ ਹਉਮੈ ਮੈਲੁ ਗਵਾਇਆ ਬਲਿਰਾਮ ਜੀਉ । ਨਿਰਮਲੁ ਭਉ ਪਾਇਆ ਹਰਿ ਗੁਣ ਗਾਇਆ ਹਰਿ ਵੇਖੈ ਰਾਮੁ ਹਦੂਰੇ । ਹਰਿ ਆਤਮ ਰਾਮੁ ਪਸਾਰਿਆ ਸੁਆਮੀ ਸਰਬ ਰਹਿਆ ਭਰਪੂਰੇ । ਅੰਤਰਿ ਬਾਹਰਿ ਹਰਿ ਪ੍ਰਭੁ ਏਕੋ ਮਿਲਿ ਹਰਿ ਜਨ ਮੰਗਲ ਗਾਏ । ਜਨ ਨਾਨਕ ਦੂਜੀ ਲਾਵ ਚਲਾਈ ਅਨਹਦ ਸਬਦ ਵਜਾਏ ॥੨॥ ਹਰਿ ਤੀਜੜੀ ਲਾਵ ਮਨਿ ਚਾਉ ਭਇਆ ਬੈਰਾਗੀਆ ਬਲਿਰਾਮ ਜੀਉ । ਸੰਤ ਜਨਾ

---

☞ ਕਿ ਦੰਪਤੀ (ਜੋੜੀ) ਪਹਿਲਾਂ ੨ ਹੀ ਗ੍ਰਹਿਸਥ ਆਸ਼ਰਮ (ਪ੍ਰਵਿਰਤੀ ਮਾਰਗ) ਵਿਖੇ ਦਾਖਲ ਹੋਇ ਹਨ ਇਸ ਲਈ ਸਤਿਗੁਰੂ ਜੀ ਦੀ ਬਾਣੀ ਦੁਆਰੇ ਗ੍ਰਹਿਸਥ ਧਰਮ ਦੇ ਮੂਲ ਨਿਯਮ ਦੱਸੇ ਜਾਂਦੇ ਹਨ । ਇਹ ਜੋ ਪ੍ਰਚਲਤ ਰਵਾਜ ਹੈ ਇਹ ਹਿੰਦੂ ਰੀਤੀ ਦੀ ਨਕਲ ਮਲੂਮ ਹੁੰਦੀ ਹੈ ਕਿਉਂਕਿ ਅਜ ਤੋਂ ੫੦ ਸਾਲ ਪਹਿਲੇ ਪਰਚਾਰ ਦੇ ਘਾਟੇ ਕਰਕੇ ਸਿੱਖ ਆਪਣੇ ਆਪ ਨੂੰ ਹਿੰਦੂ ਹੀ ਕਲਪਤ ਕਰਦੇ ਸਨ ਜਿਹਾ ਕਿ ਪਿਛੇ ਗੁਰਮਤਿ ਅਨੰਦਾਂ ਪੁਰ ਭੀ ਕਈ ਮਨਮਤਾਂ ਕੀਤੀਆਂ ਜਾਂਦੀਆਂ ਸਨ, ਜਿਉਂ ਜਿਉਂ ਗੁਰਬਾਣੀ ਦਾ ਪ੍ਰਚਾਰ ਹੁੰਦਾ ਹੈ ਤਿਉਂ ਤਿਉਂ ਮਨਮਤਾਂ ਘਟਦੀਆਂ ਜਾਂਦੀਆਂ ਹਨ । ਜਿਹਾ ਕਿ ਕਈ ਸਜਣ ਵਿਆਹ ਪੁਰ ਪ੍ਰਕਰਮਾਂ ( ਫੇਰੇ ) ਨਹੀਂ ਕਰਾਉਂਦੇ ਸਿਰਫ ਲਾਵਾਂ ਦਾ ਪਾਠ ( ਜਾਂ ਹੋ ਸਕੇ ਤਾਂ ਭਾਵ ਅਰਥ) ਕਰਕੇ ਹੀ ਸੁਣਾਉਂਦੇ ਹਨ, ਵਿਸਥਾਰ ਲਈ ਦੇਖੋ ਭੂਮਿਕਾ । ਇਹ ਮੇਰੀ ਆਪਣੀ ਜਾਤੀ ਰਾਇ ਹੈ ।

ਹਰਿ ਮੇਲੁ ਹਰਿ ਪਾਇਆ ਵਡਭਾਗੀਆ ਬਲਿਰਾਮ ਜੀਉ। ਨਿਰਮਲੁ ਹਰਿ ਪਾਇਆ ਹਰਿ ਗੁਣ ਗਾਇਆ ਮੁਖਿ ਬੋਲੀ ਹਰਿ ਬਾਣੀ। ਸੰਤ ਜਨਾ ਵਡਭਾਗੀ ਪਾਇਆ ਹਰਿ ਕਥੀਐ ਅਕਥ ਕਹਾਣੀ। ਹਿਰਦੈ ਹਰਿ ਹਰਿ ਹਰਿ ਧੁਨਿ ਉਪਜੀ ਹਰਿ ਜਪੀਐ ਮਸਤਕਿ ਭਾਗੁ ਜੀਉ। ਜਨੁ ਨਾਨਕੁ ਬੋਲੇ ਤੀਜੀ ਲਾਵੈ ਹਰਿ ਉਪਜੈ ਮਨਿ ਬੈਰਾਗੁ ਜੀਉ।੩। ਹਰਿ ਚਉਥੜੀ ਲਾਵ ਮਨਿ ਸਹਜੁ ਭਇਆ ਹਰਿ ਪਾਇਆ ਬਲਿਰਾਮ ਜੀਉ। ਗੁਰਮੁਖਿ ਮਿਲਿਆ ਸੁਭਾਇ ਹਰਿ ਮਨਿ ਤਨਿ ਮੀਠਾ ਲਾਇਆ ਬਲਿਰਾਮ ਜੀਉ। ਹਰਿ ਮੀਠਾ ਲਾਇਆ ਮੇਰੇ ਪ੍ਰਭ ਭਾਇਆ ਅਨਦਿਨ ਹਰਿ ਲਿਵਲਾਈ। ਮਨ ਚਿੰਦਿਆ ਫਲੁ ਪਾਇਆ ਸੁਆਮੀ ਹਰਿ ਨਾਮ ਵਜੀ ਵਾਧਾਈ। ਹਰਿ ਪ੍ਰਭਿ ਠਾਕੁਰਿ ਕਾਜੁ ਰਚਾਇਆ ਧਨ ਹਿਰਦੈ ਨਾਮਿ ਵਿਗਾਸੀ। ਜਨ ਨਾਨਕੁ ਬੋਲੇ ਚਉਥੀ ਲਾਵੈ ਹਰਿ ਪਾਇਆ ਪ੍ਰਭੁ ਅਵਿਨਾਸੀ। (ਸੂਹੀ ਮ: ੪)

ਗ੍ਰੰਥੀ ਸਿੰਘ ਜੀ ਦੇ ਲਾਵਾਂ ਦਾ ਪਾਠ ਕਰ ਚੁਕਣ ਪੁਰ ਜੇਕਰ ਪ੍ਰਕਰਮਾਂ ਕਰਨੀਆਂ ਹੋਵਣ ਤਾਂ ਰਾਗੀ ਸਿੰਘ ਇਕ ਇਕ ਕਰਕੇ ਰਾਗ ਵਿਚ ਸਾਜ਼ਾਂ ਨਾਲ ਲਾਵਾਂ ਦਾ ਕੀਰਤਨ ਕਰਨ ਤੇ ਅਗੇ ਭੁਯੰਗੀ (ਵਰ) ਪਿਛੇ ਪਿਛੇ ਭੁਯੰਗਣ (ਕੰਨਿਆਂ) ਨੂੰ ਪੱਲਾ ਪਕੜਾਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਪ੍ਰਕਰਮਾਂ ਕਰਾਉਣੀਆਂ*। ਪ੍ਰਕਰਮਾਂ ਹੋ ਚੁਕਣ ਤੋਂ ਬਾਦ ਗ੍ਰੰਥੀ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਅਨੰਦ ਦਾ ਪਾਠ ਕਰੇ:-

---

*ਕਈ ਸਜਣ ਲਾਵਾਂ ਦੀ ਥਾਂ ਅਨੰਦ ਸਾਹਿਬ ਜੀ ਨਾਲ ਪੰਜ ਪ੍ਰਕਰਮਾਂ ਕਰਾਉਂਦੇ ਹਨ ਇਸ ਤੋਂ ਭੀ ਇਹੀ ਸਿਧ ਹੈ ਕਿ ਪ੍ਰਕਰਮਾਂ ਦਾ ਵਿਆਹ ਨਾਲ ਖਾਸ ਕੋਈ ਸਬੰਧ ਨਹੀਂ।

ਰਾਮਕਲੀ ਮਃ ੩ ਅਨੰਦ

ੴ ਸਤਿਗੁਰਪ੍ਰਸਾਦਿ ॥

ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ।
ਸਤਿਗੁਰੁ ਤ ਪਾਇਆ ਸਹਜ ਸੇਤੀ ਮਨਿ ਵਜੀਆ
ਵਾਧਾਈਆ। ਰਾਗ ਰਤਨ ਪਰਵਾਰ ਪਰੀਆ ਸਬਦ
ਗਾਵਣ ਆਈਆ। ਸਬਦੋ ਤ ਗਾਵਹੁ ਹਰੀ ਕੇਰਾ
ਮਨਿ ਜਿਨੀ ਵਸਾਇਆ । ਕਹੈ ਨਾਨਕੁ ਅਨੰਦੁ
ਹੋਆ ਸਤਿਗੁਰੂ ਮੈ ਪਾਇਆ ॥ ੧ ॥ ਏ ਮਨ ਮੇਰਿਆ
ਤੂ ਸਦਾ ਰਹੁ ਹਰਿ ਨਾਲੇ । ਹਰਿ ਨਾਲਿ ਰਹੁ ਤੂ ਮੰਨ
ਮੇਰੇ ਦੂਖ ਸਭਿ ਵਿਸਾਰਣਾ। ਅੰਗੀਕਾਰੁ ਓਹੁ ਕਰੇ
ਤੇਰਾ ਕਾਰਜ ਸਭਿ ਸਵਾਰਣਾ । ਸਭਨਾ ਗਲਾ
ਸਮਰਥੁ ਸੁਆਮੀ ਸੋ ਕਿਉ ਮਨਹੁ ਵਿਸਾਰੇ। ਕਹੈ
ਨਾਨਕੁ ਮੰਨ ਮੇਰੇ ਸਦਾ ਰਹੁ ਹਰਿਨਾਲੇ ॥ ੨ ॥
ਸਾਚੇ ਸਾਹਿਬਾ ਕਿਆ ਨਾਹੀ ਘਰਿ ਤੇਰੈ। ਘਰਿ ਤ
ਤੇਰੈ ਸਭੁ ਕਿਛੁ ਹੈ ਜਿਸੁ ਦੇਹਿ ਸੁ ਪਾਵਏ। ਸਦਾ
ਸਿਫਤਿ ਸਲਾਹ ਤੇਰੀ ਨਾਮੁ ਮਨਿ ਵਸਾਵਏ।
ਨਾਮੁ ਜਿਨਕੈ ਮਨਿ ਵਸਿਆ ਵਾਜੇ ਸਬਦ ਘਨੇਰੇ।
ਕਹੈ ਨਾਨਕ ਸਚੇ ਸਾਹਿਬ ਕਿਆ ਨਾਹੀ ਘਰਿ
ਤੇਰੈ ॥ ੩ ॥ ਸਾਚਾ ਨਾਮੁ ਮੇਰਾ ਆਧਾਰੋ। ਸਾਚੁ
ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ।
ਕਰਿਸਾਂਤਿ ਸੁਖ ਮਨਿ ਆਇ ਵਸਿਆ ਜਿਨਿ ਇਛਾ
ਸਭਿ ਪੁਜਾਈਆ। ਸਦਾ ਕੁਰਬਾਣੁ ਕੀਤਾ ਗੁਰੂ
ਵਿਟਹੁ ਜਿਸ ਦੀਆ ਏਹਿ ਵਡਿਆਈਆ। ਕਹੈ
ਨਾਨਕੁ ਸੁਣਹੁ ਸੰਤਹੁ ਸਬਦਿ ਧਰਹੁ ਪਿਆਰੋ।
ਸਾਚਾ ਨਾਮੁ ਮੇਰਾ ਆਧਾਰੋ ॥ ੪ ॥ ਵਾਜੇ ਪੰਚ
ਸਬਦ ਤਿਤੁ ਘਰਿ ਸਭਾਗੈ। ਘਰਿ ਸਭਾਗੈ ਸਬਦ

ਵਾਜੇ ਕਲਾ ਜਿਤੁ ਘਰਿ ਧਾਰੀਆ। ਪੰਚ ਦੂਤ ਤੁਧੁ ਵਸਿ ਕੀਤੇ ਕਾਲੁਕੰਟਕੁ ਮਾਰਿਆ। ਧੁਰਿ ਕਰਮ ਪਾਇਆ ਤੁਧੁ ਜਿਨ ਕਉ ਸਿ ਨਾਮਿ ਹਰਿਕੇ ਲਾਗੇ। ਕਹੈ ਨਾਨਕੁ ਤਹਿ ਸੁਖੁ ਹੋਆ ਤਿਤੁ ਘਰਿ ਅਨਹਦ ਵਾਜੇ ॥ ੫ ॥ ਅਨਦੁ ਸੁਣਹੁ ਵਡਭਾਗੀਹੋ ਸਗਲ ਮਨੋਰਥ ਪੂਰੇ। ਪਾਰਬ੍ਰਹਮੁ ਪ੍ਰਭੁ ਪਾਇਆ ਉਤਰੇ ਸਗਲ ਵਿਸੂਰੇ। ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ। ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ। ਸੁਣਤੇ ਪੁਨੀਤ ਕਹਤੇ ਪਵਿਤੁ ਸਤਿਗੁਰੁ ਰਹਿਆ ਭਰਪੂਰੇ। ਬਿਨਵੰਤਿ ਨਾਨਕੁ ਗੁਰ ਚਰਣ ਲਾਗੇ ਵਾਜੇ ਅਨਹਦ ਤੂਰੇ ॥੪੦॥੧॥

ਅਨੰਦ ਸਾਹਿਬ ਜੀ ਦਾ ਭੋਗ ਪੈਣ ਪੁਰ ਵਿਆਹ ਦੀ ਖੁਸ਼ੀ ਵਿਚ ਰਾਗੀ ਸਿੰਘ ਜੀ ਇਹ ਸ਼ਬਦ ਪੜ੍ਹਨ:-

ਟੇਕ-(ਵਿਆਹ ਹੋਆ ਮੇਰੇ ਬਾਬੁਲਾ)

ਵਿਆਹੁ ਹੋਆ ਮੇਰੇ ਬਾਬੁਲਾ ਗੁਰਮੁਖੇ ਹਰਿ ਪਾਇਆ। ਅਗਿਆਨ ਅੰਧੇਰਾ ਕਟਿਆ ਗੁਰ ਗਿਆਨ ਪ੍ਰਚੰਡ ਬਲਾਇਆ। ਬਲਿਆ ਗੁਰ ਗਿਆਨੁ ਅੰਧੇਰਾ ਬਿਨਸਿਆ ਹਰਿ ਰਤਨ ਪਦਾਰਥੁ ਲਾਧਾ। ਹਉਮੈ ਰੋਗੁ ਗਇਆ ਦੂਖੁ ਲਾਥਾ ਆਪੁ ਆਪੈ ਗੁਰਮਤਿ ਖਾਧਾ। ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨਾ ਕਦੇ ਮਰੈ ਨ ਜਾਇਆ। ਵੀਆਹੁ ਹੋਆ ਮੇਰੇ ਬਾਬੁਲਾ ਗੁਰਮੁਖੇ ਹਰਿ ਪਾਇਆ ॥੨॥

ਪੁਨਾ:-

ਟੇਕ-(ਪੂਰੀ ਆਸਾ ਜੀ ਮੇਰੀ ਮਨਸਾ,
ਮਨਸਾ ਮੇਰੇ ਰਾਮ. ਪੂਰੀ ਜੀ ਆਸਾ)।

ਪੂਰੀ ਆਸਾ ਜੀ ਮਨਸਾ ਮੇਰੇ ਰਾਮ। ਮੋਹਿ ਨਿਰ-

ਗੁਣ ਜੀਉ ਸਭਿ ਗੁਣ ਤੇਰੇ ਰਾਮ। ਸਭਿ ਗੁਣ ਤੇਰੇ ਠਾਕੁਰ ਮੇਰੇ ਕਿਤ ਮੁਖ ਤੁਧ ਸਾਲਾਹੀ। ਗੁਣ ਅਵਗੁਣ ਮੇਰਾ ਕਿਛ ਨ ਬੀਚਾਰਿਆ ਬਖਸਿ ਲੀਆ ਖਿਨੁ ਮਾਹੀਂ। ਨਉ ਨਿਧਿ ਪਾਈ ਵਜੀ ਵਧਾਈ ਵਾਜੇ ਅਨਹਦ ਤੂਰੇ। ਕਹੁ ਨਾਨਕ ਮੈ ਵਰ ਘਰਿ ਪਾਇਆ ਮੇਰੇ ਲਾਥੇ ਜੀ ਸਗਲ ਵਿਸੂਰੇ।

ਇਸ ਤੋਂ ਬਾਦ ਅਨੰਦ (ਵਿਆਹ) ਦੀ ਸਮਾਪਤੀ ਦਾ ਅਰਦਾਸਾ ਕੀਤਾ ਜਾਵੇ। ਹੋਰ ਸਿਖਿਆ ਰੂਪ ਸ਼ਬਦ ਜਾਂ ਕਵਿਤਾਂ ਪੜ੍ਹਨੀਆਂ ਹੋਣ ਤਾਂ ਖੁਲ੍ਹ ਹੈ ਜਿਹਾ ਕਿ:-

(ਅਸੀਸ)

ਟੇਕ-(ਜੋੜੀ ਜੀਵੇ ਜੁਗ ਚਾਰ ਤੁਹਾਰੀ, ਜੀ ਜੋੜੀ ਜੀਵੇ.....)

ਢੋਲ ਮ੍ਰਿਦੰਗ ਬਜੈ ਸਭ ਹੀ ਘਰ, ਇਸ ਹੀ ਪੁਰ ਆਜ ਕੁਲਾਹਲ ਭਾਰੀ। ਗਾਵਤ ਗੀਤ ਬਜਾਵਤ ਤਾਰ ਦਿਵਾਵਤ ਆਵਤ ਨਾਗਰ ਨਾਰੀ। ਭੇਰ ਹਜਾਰ ਬਜੇ ਇਕ ਬਾਰ ਮਹਾਂ ਛਬ ਦੇਖ ਹਸੈ ਨਰ ਨਾਰੀ। ਦੇਹ ਅਸੀਸ ਕਹੈ ਜਗਦੀਸ ਏ ਜੋੜੀ ਜੀਐ ਜੁਗ ਚਾਰ ਤਿਹਾਰੀ॥ (ਦਸਮ ਗ੍ਰੰਥ

ਸਿਖਿਆ ਰੂਪ ਗੁਰਬਾਣੀ ਦਾ ਉਪਦੇਸ ਬੀਬੀ ਜੀ ਦੇ ਸਬੰ. ਧੀਆਂ ਵਿਚੋਂ ਕੋਈ ਸਜਣ ਹੇਠਾਂ ਲਿਖੀ ਧਾਰਨਾਂ ਵਿਚ ਹੇਠਾਂ ਲਿਖੇ ਸ਼ਬਦ ਬੀਬੀ ਨੂੰ ਖਾਸ ਧਿਆਨ ਦਿਵਾ ਕੇ ਸੁਣਾਵੇ ਕਿ:-ਹੇ ਬੀਬੀ ਤੂੰ ਅਜ ਸਾਤੋਂ ਅਡ ਹੋ ਕੇ ਸੌਹਰੇ ਘਰ ਚਲੀ ਹੈਂ, ਉਥੇ ਤੈਂ ਸਾਰੀ ਉਮਰ ਬਤੀਤ ਕਰਨੀ ਹੈ. ਇਸ ਲਈ ਸਾਡਾ ਫ਼ਰਜ਼ ਹੈ ਕਿ ਤੇਰੇ ਸੁਖ ਦੇ ਸਾਧਨ ਲਈ ਕੁਝ ਸਿਖਿਆ ਤੈਨੂੰ ਦੇਵੀਏ· ਜਿਸ ਦੇ ਧਾਰਨ ਕਰਨ ਨਾਲ ਤੇਰੀ ਇਜ਼ਤ ਅਤੇ ਸਾਡੀ ਭੀ ਸੋਭਾ ਹੋਵੇ; ਇਹ ਦਾਤ, ਮਾਇਆ ਤੇ ਬਸਤੂ, ਭਾਂਡੇ ਆਦਿਕ ( ਜੋ ਛੇਤੀ ਮੁਕ ਜਾਂਦੇ ਹਨ ) ਤੋਂ ਅਤਿ ਵਧੀਆ ਹੈ। ਇਹ ਸਿਖਿਆ ਰੂਪ ਸੱਚਾ

ਧਨ ਹੈ ਜੋ ਨਾ ਕਦੇ ਮੁਕਣ ਵਾਲਾ ਅਤੇ ਨ ਇਸ ਨੂੰ ਕੋਈ ਚੁਰਾ ਸਕਦਾ ਹੈ—ਇਸੇ ਲਈ ਇਸ ਨੂੰ ਸਤਿਗੁਰੂ ਜੀ ਨੇ ਸੱਚੀ "ਦਾਤਿ" ਦਸਿਆ ਹੈ, ਬਾਕੀ ਲੌਕਿਕ ਦਾਤਾਂ ਨੂੰ ਝੂਠੀਆਂ ਤੇ ਕੱਚਾ ਪਾਜ (ਲੋਕ ਦਿਖਾਵਾ) ਆਖਿਆ ਹੈ ਜਿਹਾ ਕਿ "ਹੋਰ ਮਨ ਮੁਖ ਦਾਜ ਜਿ ਰਖ ਦਿਖਾਲਹਿ ਸੁ ਕੂੜ ਹੰਕਾਰ ਕਚ ਪਾਜੋ" ਇਸ ਵਾਸਤੇ ਜਗਤ ਦਿਖਾਵੇ ਨੂੰ ਛਡ ਸਿਖਿਆ ਰੂਪ ਦਾਤ ਅਸੀਂ ਤੈਨੂੰ ਦਿੰਦੇ ਹਾਂ॥

# ਸੁਭ ਗੁਣਾਂ ਰੂਪੀ ਦਾਤਿ ੧

ਟੇਕ–(ਬੀਬੀ) ਭਰਤਾ ਕਹੈ ਸੁ ਮਾਨੀਐ,
(ਭੈਣੇ) ਇਹ ਸੀਗਾਰ ਬਣਾਇ ਰੀ ॥

ਸ਼ਬਦ–(ਬੀਬੀ) ਸੰਤਾ ਕੀ ਹੋਇ ਦਾਸਰੀ,
(ਭੈਣੇ) ਇਹੁ ਅਚਾਰਾ ਸਿਖੁ ਰੀ ॥
(ਬੀਬੀ) ਸਗਲ ਗੁਣਾ ਗੁਣ ਊਤਮੋ,
(ਭੈਣੇ) ਭਰਤਾ ਦੂਰਿ ਨ ਪਿਖ ਰੀ ॥
(ਬੀਬੀ) ਇਹੁ ਮਨ ਸੁੰਦਰ ਆਪਣਾ,
(ਭੈਣੇ) ਹਰਿ ਨਾਮ ਮਜੀਠੈ ਰੰਗੁ ਰੀ ॥
(ਬੀਬੀ) ਤਿਆਗ ਸਿਆਣਪ ਚਾਤੁਰੀ,
(ਭੈਣੇ) ਤੂੰ ਜਾਣ ਗੁਪਾਲਹਿ ਸੰਗਿ ਰੀ॥੧॥ਰਹਾਉ॥
(ਬੀਬੀ) ਭਰਤਾ ਕਹੈ ਸੁ ਮਾਨੀਐ,
(ਭੈਣੇ) ਇਹ ਸੀਗਾਰੁ ਬਣਾਇ ਰੀ ॥
(ਬੀਬੀ) ਦੂਜਾ ਭਾਉ ਵਿਸਾਰੀਐ,
(ਭੈਣੇ) ਇਹ ਤੰਬੋਲਾ ਖਾਇ ਰੀ ॥
(ਬੀਬੀ) ਗੁਰਕਾ ਸਬਦੁ ਕਰਿ ਦੀਪਕੋ,
(ਭੈਣੇ) ਇਹ ਸਤਿ ਕੀ ਸੇਜ ਵਿਛਾਇ ਰੀ ॥

---

੧ ਕਾਰਜ ਕਰਤਾ ਜੀ ਨੂੰ ਚਾਹੀਏ ਕਿ ਉਕਤ ਸ਼ਬਦ ਦੇ ਅਰਥ ਚੰਗੀ ਤਰ੍ਹਾਂ ਨਾਲ ਸਰਵਣ ਕਰਾ ਦੇਵੇ ਅਤੇ 'ਦਾਜ' ਸਬੰਧੀ ਪੂਰੀ ੨ ਰੌਸ਼ਨੀ ਪਾ ਦੇਵੇ।

(ਬੀਬੀ) ਆਠ ਪਹਿਰ ਕਰ ਜੋੜਿ ਰਹੁ,
(ਭੈਣੇ) ਤਉ ਭੇਟੈ ਹਰਿ ਰਾਇ ਰੀ॥੩॥
(ਬੀਬੀ) ਤਿਸਹੀ ਚਜ ਸੀਗਾਰ ਸਭ,
(ਭੈਣੇ) ਸਾਈ ਰੂਪਿ ਅਪਾਰਿ ਰੀ॥
(ਬੀਬੀ) ਸਾਈ ਸੁਹਾਗਣਿ ਨਾਨਕਾ,
(ਭੈਣੇ) ਜੋ ਭਾਣੀ ਕਰਤਾਰਿ ਰੀ॥੪॥

(ਆਸਾ ਮਃ ੫)

( ਹੋਰ ਅਸੀਸ ):—

ਵਿਦਿਆ ਮੇ ਸਨੇਹ ਗੇਹ ਕਾਜ ਮੇ ਸੁਜਾਨ ਤਾਈ,
ਬਨੀ ਰਹੇ ਸੁੱਧਾ ਚਿਤ ਸਦਾ ਦਸਮੇਸ਼ ਕੀ॥
ਸਦਾਚਾਰ ਪ੍ਰਿਯਬਾਨੀ ਸੰਜਮ ਉਦਾਰ ਭਾਵ,
ਸ੍ਵੱਛਤਾ ਉਦਯੋਗ ਔਰ ਪ੍ਰੀਤੀ ਨਿਜ ਦੇਸ਼ ਕੀ॥
ਗੁਰੁਜਨ ਮਾਨ, ਸਨਮਾਨ ਮਿਹਮ੍ਹਾਨਨ ਕੋ,
ਵਸੇਂ ਸਭ ਗੁਣ ਤੋ ਮੇਂ ਕ੍ਰਿਪਾ ਜਗਤੇਸ਼ ਕੀ॥
ਪਤਿ—ਪ੍ਰੇਮ ਤੇਰੋ ਜਪ ਤਪ ਬ੍ਰਤ ਪੂਜਾ ਦਾਨ,
ਤੀਰਥ ਸਨਾਨ ਹੋਇ, ਆਸਿਖਾ ਵ੍ਰਿਜੇਸ਼ ਕੀ॥

(ਸਃ ਕਾਨ੍ਹ ਸਿੰਘ ਜੀ ਨਾਭਾ)

ਇਸ ਤੋਂ ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਭੋਗ ਪਾਕੇ ਦੀਵਾਨ ਦੀ ਸਮਾਪਤੀ ਤੇ ਕੀਰਤਨ ਅਤੇ ਕੜਾਹ ਪ੍ਰਸ਼ਾਦ ਦਾ ਅਰਦਾਸਾ ਕਰਕੇ ਦੇਗ ਵਰਤਾ ਕੇ ਦੀਵਾਨ ਦੀ ਸਮਾਪਤੀ ਕੀਤੀ ਜਾਵੇ।

ਨੋਟ—

( ੳ ) ਆਮ ਕਰਕੇ ਇਸ ਸਮੇ ਪੁਰ ਲੋਕੀ ਧਰਮ ਕਾਰਜਾਂ ਲਈ ਮਾਇਆ ਕੱਢਦੇ ਹੁੰਦੇ ਹਨ ਜੋ ਕਿ ਪੰਥਕ ਕਾਰਜਾਂ ਅਤੇ ਪੰਥ ਦੇ ਆਸ਼ਰਮਾਂ, ਗੁਰਦਵਾਰਿਆਂ, ਖਾਲਸਾ ਦੀਵਾਨਾਂ, ਜਥਿਆਂ, ਸਿਖ ਅਖਬਾਰਾਂ ਆਦਿਕ ਨੂੰ ਭੇਜੀ ਜਾਂਦੀ ਹੈ॥ ਇਹ ਰਵਾਜ ਤਾਂ ਸ਼ੁਭ ਹੈ ਪ੍ਰੰਤੂ ਕਈਆਂ ਦੇ ਦਿਲ ਵਿਚ ਖ਼ੁਦ ਪ੍ਰੇਮ ਨਹੀਂ

ਦਾ, ਲੋਕ-ਦਿਖਾਵੇ ਵਾਸਤੇ ਦਿੰਦੇ ਹਨ; ਇਸ ਤਰ੍ਹਾਂ ਇਹ ਰਸਮ ਨਿੰਦਤ ਹੋ ਜਾਣ ਦਾ ਡਰ ਹੈ. ਭਾਵ ਜੋ ਸ਼ਰਧਾ ਅਤੇ ਦਿਲੋਂ ਉਤਸ਼ਾਹ ਨਾਲ ਪੰਥਕ ਉਨਤੀ ਦਾ ਚਾਹਵਾਨ ਹੈ ਓਹ ਬੇਸ਼ਕ ਦੇਵੇ, ਕੋਈ ਵਿਵਰਜਤ ਨਹੀਂ, ਕਿਸੇ ਦੇ ਕਹੇ ਦੇਣੇ ਜਾਂ ਦਿਵਾਉਣੇ ਠੀਕ ਨਹੀਂ ਹਨ।

(ਅ) ਭਾਵੇਂ ਦਾਜ ਸਬੰਧੀ ਅਗੇ ਜ਼ਿਕਰ ਕਰ ਚੁਕੇ ਹਾਂ, ਪਰ ਫੇਰ ਭੀ ਲਿਖ ਦੇਣਾ ਜ਼ਰੂਰੀ ਭਾਸਦਾ ਹੈ, ਕਿਉਂਕਿ ਦਾਜ ਨੇ ਹੀ ਲੋਕਾਂ ਨੂੰ ਬਹੁਤ ਤੰਗ ਕੀਤਾ ਹੈ। ਕਈ ਲੋਕ ਦਾਤ ਤੋਂ ਡਰਕੇ ਹੀ ਕੰਨਿਆਂ ਨੂੰ ਮਾਰ ਦਿੰਦੇ ਸਨ, ਗੁਰੂ ਘਰ ਵਿੱਚ ਦਾਤ ਉਕੀ ਹੀ ਵਿੱਵਰਜਤ ਹੈ ਜਿਹਾ ਕਿ:-"ਹੋਰ ਮਨਮੁਖ ਦਾਜ ਜੋ ਰਖ ਦਿਖਾਲੇ ਸੁ ਕੂੜ ਹੰਕਾਰ ਕਚ ਪਾਜੋ"। ਹਾਂ ਇਹ ਗਲ ਕੋਈ ਮਨ੍ਹਾ ਨਹੀਂ ਕਿ ਆਪਣੀ ਧੀ ਨੂੰ ਬਸਤਰ ਆਦਿਕ ਦਿਤੇ ਜਾਣ। ਬੀਬੀ ਨੂੰ ਦਾਨ ਦੇਣ ਲਈ ਸਾਰੀ ਉਮਰ ਹੈ ਇਸ ਸਮੇਂ ਦਿਤਾ ਹੋਇਆ ਸਮਾਨ 'ਦਾਜ' ਦੇ ਅਰਥਾਂ ਵਿੱਚ ਹੀ ਮੰਨਿਆ ਜਾਂਦਾ ਹੈ, ਅਤੇ ਅਗੋਂ ਨੂੰ ਇਕ ਰਸਮ ਪ੍ਰਚਲਤ ਹੋਕੇ, ਓਹੀ ਲੋਕਲੱਜਾ ਵਾਲਾ ਸਵਾਲ ਬਣ ਜਾਂਦਾ ਹੈ। ਇਸ ਵਾਸਤੇ ਵਿਤ ਅਨੁਸਾਰ ਜੋ ਕੁਝ ਬੀਬੀ ਨੂੰ ਦੇਣਾ ਹੋਵੇ ਗੁਪਤ ਬੰਦ ਕਰਕੇ ਨਾਲ ਭੇਜ ਦੇਵੇ। ਪਲੰਘਾਂ ਪੁਰ ਰੱਖ ਕੇ ਲੋਕਾਂ ਨੂੰ ਦਿਖਾਵਾ ਦਿਖਾਲਣਾ ਠੀਕ ਨਹੀਂ, ਏਹ ਗੁਰ ਸਿੱਖੀ ਅਸੂਲ ਤੋਂ ਉਲਟ ਹੈ। ਸਿਰਫ਼ ਅਰਦਾਸਾ ਸੋਧ ਕੇ ਬੀਬੀ ਨੂੰ ਵਿਦਾ ਕਰ ਦੇਣਾ ਚਾਹੀਦਾ ਹੈ-

(ੲ) ਬੀਬੀ ਨੂੰ ਵਿਦਿਆ ਕਰਨ ਸਮੇਂ ਤੇਲ ਚੋਣ ਆਦਿਕ ਮਨਮਤਾਂ ਦੇ ਸਗਣ ਨਹੀਂ ਕਰਨੇ, ਨਾ ਹੀ ਕਿਸੇ ਸਨਬੰਧੀ ਦਾ ਰੋਣਾ ਠੀਕ ਹੈ। ਸਗੋਂ, ਤੁਰਨ ਵੇਲੇ ਮਾਤਾ ਤੇ ਹੋਰ ਬੀਬੀਆਂ ਵਲੋਂ ਸ਼ੁਭ ਅਸੀਸਾਂ ਅਤੇ ਗ੍ਰਿਹਸਥ ਆਸ਼ਰਮ ਦੀਆਂ ਨੇਕ ਸਿੱਖਿਆ ਦੇਣੀਆਂ ਚਾਹੀਦੀਆਂ ਹਨ। ਇਸ ਸਮੇ

ਦੀ ਸਿਖਿਆ ਪਿਛਲੀ ਸਾਲਾਂ ਬਧੀ ਸਿਖਿਆ ਨਾਲੋਂ ਵਧ ਲਾਭ-ਵੰਦ ਅਤੇ ਸਿੱਖਿਆ ਦਾਇਕ ਹੈ।

(ਸ) ਧੀ ਵਾਲੇ ਅਤੇ ਜਾਵੀ (ਪੁਤਰ ਵਾਲੇ) ਪ੍ਰਸਪਰ ਪ੍ਰੇਮ ਨਾਲ ਮਿਲਕੇ ਅਰਦਾਸ ਕਰਕੇ ਫ਼ਤਹਿ ਬੁਲਾਕੇ ਵਿਦਾ ਹੋਣ। ਧੀ ਵਾਲੇ ਖਾਸ ਕਰਕੇ ਵਰ ਦੇ ਪਿਤਾ ਨੂੰ ਸਮਝਾ ਦੇਵਨ ਕਿ ਬੀਬੀ ਨੇ ਅੰਮ੍ਰਿਤ ਪਾਨ ਕੀਤਾ ਹੋਇਆ ਹੈ, ਇਸ ਵਾਸਤੇ ਕਿਸੇ ਅਨਅੰਮ੍ਰਿਤੀ ਬੀਬੀ ਦਾ ਜੂਠਾ ਖਾਣ ਨੂੰ ਨਹੀਂ ਦੇਣਾ੧ ਅਤੇ ਹੋਰ ਗੋਤ ਕਨਾਲਾ ਆਦਿਕ ਮਨਮਤਾਂ ਨਹੀਂ ਕਰਨੀਆਂ॥ ਅਤੇ ਬੀਬੀ ਦੇ ਮੁੜਨ ਸਮੇਂ ਕੱਚੀ ਪਿੰਨੀ ਆਦਿਕ ਕੋਈ ਭੀ ਸ਼ੈ ਨਹੀਂ ਭੇਜਣੀ। ਇਹ ਸਭ ਹਿੰਦੂ ਰੀਤਾਂ ਹਨ ਤੇ ਗੁਰਮਤਿ ਵਿਚ ਬਿਬਰਜਤ ਹਨ, ਆਪਸ ਵਿਚ ਰੰਗ ਆਦਿਕ ਨਹੀਂ ਪਾਉਣਾ। (ਹ) ਆਪੋ ਆਪਣੇ ਸੇਵਾਦਾਰਾਂ (ਕੰਮੀਆਂ) ਨੂੰ ਲਾਗ ਆਪ ਦੇਵਣੇ, ਪੁਤਰ ਵਾਲਿਆਂ ਤੋਂ ਨਹੀਂ ਦਿਵਾਉਣੇ ਅਤੇ ਨਾਹੀ ਆਮ੍ਹੋ ਸਾਹਮਣਾ (ਵੱਟਾ) ਕਰਨਾ ਜੋਗ ਹੈ। ਆਪੋ ਆਪਣੇ ਸੇਵਾ ਦਾਰਾਂ ਤੋਂ ਜੋ ਸੇਵਾ ਕਰਾਉਂਦੇ ਹਨ ਉਨ੍ਹਾਂ ਦੀ ਸੇਵਾ ਦਾ ਆਪ ਨੂੰ ਹੀ ਪਤਾ ਹੁੰਦਾ ਹੈ, ਇਸ ਲਈ ਆਪਣੇ ਸੇਵਾਦਾਰ ਨੂੰ ਆਪ ਲਾਗ ਦੇਵੇ।

---

੧ ਪਿਛੇ ਹਿੰਦੂ ਮਤ ਵਿੱਚ ਗੋਤਿਕਨਾਲਾ ਕਰਨ ਦਾ ਰਵਾਜ ਸੀ ਜੋ ਸਭ ਇਸਤ੍ਰੀਆਂ ਇਕ ਬਰਤਨ ਵਿੱਚ ਬੈਠਕੇ ਖਾਂਦੀਆਂ ਸਨ, ਸੋ ਖਾਲਸਾ ਧਰਮ ਵਿਚ ਅਜਿਹਾ ਕਰਨਾ ਮਨ੍ਹੇ ਹੈ ਇਥੇ ਇਸ ਲਈ ਜ਼ਿਕਰ ਕੀਤਾ ਗਿਆ ਹੈ, ਕਿ ਕਈ ਘਰੀਂ ਅਜੇ ਵੀ (ਜਿਥੇ ਪ੍ਰਚਾਰ ਦਾ ਘਾਟਾ ਹੈ) ਕੀਤਾ ਜਾਂਦਾ ਹੈ ਕਿਉਂਕਿ ਇਹ ਹਿੰਦੂਆਂ ਦੀ ਰੀਸ ਸਿੱਖਾਂ ਵਿੱਚ ਵੀ ਆ ਜਾਂਦੀ ਹੈ।

# ਪੁੱਤਰ ਵਾਲੇ ਦੇ ਘਰ ਦੀ ਵਿਧ

(੧) ਜਦੋਂ ਧੀ ਵਾਲੇ ਵਲੋਂ ਸਾਹੇ ਚਿਠੀ, ਪੁੱਤਰ ਵਾਲੇ ਦੇ ਘਰ ਵਿਖੇ ਲਾਗੀ ਲੈਕੇ ਆਵੇ ਤਾਂ ਉਸੇ ਦਿਨ ਪੁੱਤਰ ਵਾਲਾ ਆਪਣੇ ਘਰ ਜਾਂ ਗੁਰਦੁਆਰੇ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਸੰਗਤ ਅਤੇ ਆਪਣਾ ਭਾਈਚਾਰਾ ਇਕੱਤ੍ਰ ਕਰਕੇ ਦੀਵਾਨ ਸਜਾਵੇ ਅਤੇ ਮੰਗਲ ਮਈ ਸ਼ਬਦ੧ ਕੀਰਤਨ ਅਰੰਭ ਦੇਵੇ। ਕੀਰਤਨ ਦੇ ਪਸਚਾਤ ਸਾਹੇ ਚਿੱਠੀ ਸੰਗਤ ਨੂੰ ਸੁਣਾ ਦੇਣੀ, ਸੰਗਤ ਨਾਲ ਦਿਨ ਸਬੰਧੀ ਵਿਚਾਰ ਕਰਕੇ ਅਰਦਾਸਾ ਸੋਧ ਪ੍ਰਵਾਨਗੀ ਪੱਤਰ ਧੀ ਵਾਲੇ ਘਰ ਨੂੰ ਉਸੇ ਸੇਵਾਦਾਰ ਦੇ ਹੱਥ ਭੇਜ ਦੇਣਾ, ਪ੍ਰਸ਼ਾਦ ਵਰਤਾ ਦੀਵਾਨ ਦੀ ਸਮਾਪਤੀ ਕਰਨੀ ਅਤੇ ਆਪਣੀ ਪੰਚਾਇਤ ਦੇ ਨਿਯਮਾਂ ਅਨੁਸਾਰ ਲਾਗ ਦੇਵਣੇ।

( ੨ ) ਅਨੰਦ ਦੀ ਤਾਰੀਖ ਤੋਂ ਪਹਿਲਾਂ ਜਿਤਨੇ ਚਿਰ ਵਿਚ ਪਾਠ ਹੋ ਸਕੇ ਕਾਰਜ ਦੀ ਨਿਰਵਿਘਨਤਾ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਪ੍ਰਾਰੰਭ ਕਰ ਦੇਣਾ। ਪਾਠ ਦੀ ਵਿਧੀ ਪਿਛੇ ਇਸੇ ਪੁਸਤਕ ਵਿਚ ਲਿਖ ਆਏ ਹਾਂ।

( ੩ ) ਸਤਿਗੁਰੂ ਜੀ ਦੇ ਹੁਕਮ ਅਨੁਸਾਰ:-"ਦੁਬਿਧਾ ਨ ਪੜਉ ਹਰਿ ਬਿਨੁ ਹੋਰੁ ਨ ਪੂਜਉ ਮੜੈ ਮਸਾਣਿ ਨ ਜਾਈ।" ਅਥਵਾ 'ਘਰ ਕੇ ਜਠੇਰੇ ਕੀ ਚੂਕੀ ਕਾਣ' ਅਰਥਾਤ-"ਬਹੁਤ ਕਰਮ ਸੰਸਾਰ ਕੋ ਪਿਤਮ ਪਿਤਾਮਾ ਦੇਵ। ਨਹ ਮਾਨੈ ਸਿਖ ਸੀਖ ਲੈ ਰਖ ਭਰੋਸਾ ਗੁਰ ਦੇਵ।" ਆਦਿਕ ਵਾਕਾਂ ਅਨੁਸਾਰ-ਮੜ੍ਹੀ, ਮਸਾਣੀ, ਜਠੇਰੇ, ਆਦਿਕ ਨਹੀਂ ਪੂਜਣੇ, ਨਾ ਹੀ ਗੰਦੇ ਗੀਤ ਗਾਉਣ ਦੇਵਣੇ।

---

੧ਹੇਠਾਂ ਲਿਖੇ ਸ਼ਬਦਾਂ ਦਾ ਕੀਰਤਨ ਕਰਨਾ ਚਿਹਾ ਕਿ:-

(ੳ) ਸਤੁ ਸੰਤੋਖੁ ਕਰਿ ਭਾਉ ਕੁੜਮੁ ਕੁੜਮਾਈ ਆਇਆ ਬਲਿਰਾਮ ਜੀਉ।
(ਅ) ਘੋਲਿ ਘੁਮਾਈ ਲਾਲਨਾ ਗੁਰਿ ਮਨੁ ਦੀਨਾ।
(ੲ) ਸੰਤਾ ਕੇ ਕਾਰਜਿ ਆਪਿ ਖਲੋਇਆ।
(ਸ) ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ।

ਚੱਕੀ, ਛੱਜ, ਮੋਹਲੇ, ਚੱਟੂ ਆਦਿਕਾਂ ਨੂੰ ਗਾਨੇ ਨਹੀਂ ਬੰਨ੍ਹਣੇ ਕੰਙਣਾ ਭੀ ਭੁਯੰਗੀ ਨੂੰ ਨਹੀਂ ਬੰਨ੍ਹਣਾ ਕਿਉਂਕਿ ਗੁਰਸਿੱਖਾਂ ਦੇ ਹੱਥੀਂ ਸਤਿਗੁਰੂ ਜੀ ਨੇ ਪਹਿਲਾਂ ਹੀ (ਕੜਾ) ਕੰਙਣਾ ਬੰਨ੍ਹਿਆ ਹੋਇਆ ਹੈ* ਇਸ ਲਈ ਬਨਾਉਟੀ ਕੰਗਣਾ ਨਹੀਂ ਬੰਨਣਾ।

---

*ਪੁਰਾਤਨ ਸਮਿਆਂ ਵਿਖੇ ਇਹ ਰਵਾਜ ਸੀ ਕਿ ਕਿਸੇ ਮੁਹਿੰਮ ਨੂੰ ਫ਼ਤਹਿ ਕਰਨ ਲਈ ਆਮ ਦਰਬਾਰ (ਇਕੱਠ) ਕਰਕੇ ਪਾਤਿਸ਼ਾਹ ਵਲੋਂ ਤਲਵਾਰ ਅਤੇ ਪਾਨ ਦਾ ਬੀੜਾ ਸਭਾ ਵਿਚ ਰਖਿਆ ਜਾਂਦਾ ਸੀ, ਕਿ ਜਿਹੜਾ ਸੂਰਮਾਂ ਇਸ ਮੁਹਿੰਮ (ਜੰਗ) ਨੂੰ ਫ਼ਤਹਿ ਕਰਨ ਲਈ ਬੀੜਾ ਚੁੱਕਣਾ ਚਾਹੁੰਦਾ ਹੈ ਚੁਕੇ, ਸੋ ਜਿਸ ਦਾ ਦਿਲ ਕਰਦਾ ਓਹ ਤਲਵਾਰ ਚੁਕ ਅਤੇ ਬੀੜਾ ਖਾਕੇ ਉਸ ਜੰਗ ਦਾ ਕਮਾਂਡਰ (ਜਰਨੈਲ ਹੁੰਦਾ ਸੀ। ਓਹ ਜਾਂ ਤਾਂ ਜੰਗ ਮੈਦਾਨ ਨੂੰ ਫ਼ਤਹਿ ਕਰ ਮੁੜਦਾ ਸੀ ਜਾਂ ਉਧਰੇ ਮਰ ਜਾਂਦਾ ਸੀ। ਸੋ ਸੂਰਮੇ ਲਈ ਇਹ ਗਾਨਾਂ (ਕੰਙਣਾ) ਹੁੰਦਾ ਸੀ ਜਿਸਦਾ ਗੁਰਬਾਣੀ ਅੰਦਰ ਇਸਤਰ੍ਹਾਂ ਨਾਲ ਜ਼ਿਕਰ ਆਇਆ ਹੈ:-

"ਅਬ ਤਉ ਜਰੇ ਮਰੇ ਸਿੱਧ ਪਾਈਐ ਲੀਨੋ ਹਾਥਿ ਸੰਧੌਰਾ" ਸੋ ਸਿਧੌਰੇ ਦੇ ਅਰਥ ਸਤੀ ਲਈ ਨਲੀਏਰ; ਸੂਰਮੇ ਲਈ ਤਲਵਾਰ ਹੁੰਦਾ ਹੈ। ਭਾਵ–ਸਤੀ ਦਾ ਪਤੀ ਨਾਲ ਸੜਕੇ, ਸੂਰਮੇ ਦਾ ਜੰਗ ਵਿਚ ਸ਼ਹੀਦ ਹੋਕੇ ਖਹਿੜਾ ਛੁਟਦਾ ਹੈ। ਨਹੀਂ ਤਾਂ ਅਪਜਸ ਹੁੰਦਾ ਹੈ। ਇਸੇ ਤਰ੍ਹਾਂ ਹਿੰਦੂ ਰੀਤ ਵਿਚ ਵਰ ਦੇ ਹੱਥ ਕੰਙਣਾ ਬੰਨ੍ਹਦੇ ਸਨ ਅਤੇ ਕ੍ਰਿਪਾਨ (ਤਲਵਾਰ) ਧਾਰਨ ਕਰਾਉਂਦੇ ਹੁੰਦੇ ਸਨ, ਜਿਸ ਦਾ ਭਾਵ ਇਹ ਕਿ ਇਹ ਹੁਣ ਆਪਣੀ 'ਮੰਗ' ਨੂੰ ਵਿਆਹ ਕੇ ਹੀ ਮੁੜੇਗਾ, ਭਾਵੇਂ ਰਸਤੇ ਵਿਚ ਕਿਤਨੀਆਂ ਭੀ ਔਕੜਾਂ (ਤਕਲੀਫ਼ਾਂ) ਕਿਉਂ ਨਾ ਆਵਣ। ਕਿਉਂਕਿ ਕਈ ਵਾਰ ਦੇਖਿਆ ਗਿਆ ਹੈ ਕਿ ਇਕ ਕੰਨਿਆਂ ਦੋ ਦੋ ਥਾਈਂ ਮੰਗੀ ਹੋਣੀ, ਅਤੇ ਆਪਸ ਵਿਚ ਲੜਾਈਆਂ ਤੇ ਫ਼ਸਾਦ ਆਦਿਕ ਹੋਣ ਦਾ ਡਰ ਹੁੰਦਾ ਹੈ। ਇਸ ਤੋਂ ਬਿਨਾ ਜੰਞ ਪਾਸ ਜ਼ੇਵਰ ਤੇ ਧਨ, ਬਸਤਰ ਆਦਿਕ ਹੁੰਦੇ ਹਨ ਜਿਸ ਕਰਕੇ ਬਹੁਤ ਜੰਞਾਂ ਪੁਰ ਡਾਕੇ

(੪) ਜੰਞ ਦੇ ਤੁਰਨ ਸਮੇਂ ਵਰ (ਭੁਯੰਗੀ) ਨੂੰ ਸੇਹਰੇ ਆਦਿਕ ਨਹੀਂ ਬੰਨ੍ਹਣੇ, ਨਾ ਹੀ ਮੁਕਟ ਸੀਸ ਪੁਰ ਰਖਣਾ, ਕਿਉਂਕਿ ਇਹ ਹਿੰਦੂ ਰੀਤੀ ਹੈ, ਹਿੰਦੂਆਂ ਦੇ 'ਵਰ' ਨੂੰ ਸ੍ਰੀ ਕ੍ਰਿਸ਼ਨ ਜੀ ਦਾ ਸਾਂਗ ਬਣਨ ਲਈ ਪੀਲੇ ਬਸਤਰ ਅਤੇ ਸਿਰ ਪੁਰ ਮੁਕਟ ਬੰਨ੍ਹਦੇ ਹਨ। ਸਿੱਖਾਂ ਨੇ ਵਰ ਨੂੰ ਕ੍ਰਿਸ਼ਨ ਦਾ ਸਾਂਗ ਨਹੀਂ ਬਣਾਉਣਾ, ਦੂਸਰਾ ਮੁਕਟ ਇਕ ਕਿਸਮ ਦੀ ਟੋਪੀ ਹੁੰਦੀ ਹੈ (ਜੋ ਕ੍ਰਿਸ਼ਨ ਜੀ ਦੀਆਂ ਤਸਵੀਰਾਂ ਪੁਰ ਆਮ ਕਰਕੇ ਟੋਪੀ ਹੁੰਦੀ ਹੈ) ਸਿੱਖ ਧਰਮ ਵਿਚ ਟੋਪੀ ਰਖਣੀ ਸਖ਼ਤ ਮਨ੍ਹਾ ਹੈ। ਸ੍ਰੀ ਕਲਗੀਧਰ ਜੀ ਨੇ ਰਹਿਤ ਨਾਮਿਆਂ ਵਿਚ ਟੋਪੀ ਲਈ ਇਸ ਤਰ੍ਹਾਂ ਹੁਕਮ ਕੀਤਾ ਹੈ:—

"ਸਿੱਖ ਹੋਇ ਸਿਰ ਟੋਪੀ ਧਰੇ। ਸਤ ਜਨਮ ਕੁਸ਼ਟੀ ਹੋਇ ਮਰੇ।" ਇਸ ਲਈ ਖ਼ਾਲਸਾ ਧਰਮ ਅੰਦਰ ਸੇਹਰੇ ਬੰਨ੍ਹਣੇ, ਪੀਲੇ ਬਸਤਰ ਧਾਰਨ ਕਰਨੇ, ਮੁਕਟ ਰਖਣਾ ਮਨ੍ਹਾ ਹੈ।

(੫) ਜਿਸ ਦਿਨ ਵਿਆਹੁਣ ਜਾਣਾਂ(ਜੰਞ ਚੜ੍ਹਨੀ) ਹੋਵੇ ਉਸ ਦਿਨ ਅੰਮ੍ਰਿਤ ਵੇਲੇ ਹੀ ਭਾਈਚਾਰੇ ਅਤੇ ਮੇਲੀਆਂ ਤੇ ਜਾਂਞੀਆਂ ਨੂੰ ਪ੍ਰਸ਼ਾਦ ਛਕਾ ਦੇਣਾ, ਯਥਾ ਸ਼ਕਤ ਹੋਰ ਸੰਗਤ ਨੂੰ ਭੀ ਪ੍ਰਸ਼ਾਦ ਛਕਾਉਣਾ, ਫਿਰ ਨਿਉਂਦਾ ਲੈਣਾ ਹੋਵੇ ਤਾਂ ਓਹ ਲੈਕੇ ਇਸ ਤੋਂ ਪਸਚਾਤ ਸਭ ਜੰਞ ਤਿਆਰ ਬਰਤਿਆਰ ਹੋ ਕੇ ਵਰ (ਭੁਯੰਗੀ) ਨੂੰ ਸਣੇ ਕੇਸੀਂ ਇਸ਼ਨਾਨ ਕਰਾਕੇ ਨਵੀਨ ਤੇ ਸੁੰਦਰ ਬਸਤਰ ਪਵਾਕੇ, ਵੱਡੀ ਕ੍ਰਿਪਾਨ ਧਾਰਨ ਕਰਾ ਦੇਣੀ, ਫੇਰ ਸ੍ਰੀ

---

ਪੌਂਦ ਹਨ ਸੋ ਆਪਣੀ, 'ਮੰਗ' ਵਿਆਹੁਣ ਹਿਤ ਅਤੇ ਧੰਨ, ਮਾਲ, ਜਾਨ ਦੀ ਰਖਵਾਲੀ ਲਈ ਵਰ ਕੰਙਣਾ ਬੰਨ੍ਹਦਾ ਹੁੰਦਾ ਸੀ, ਭਾਵ ਇਕ ਕਿਸਮ ਦਾ ਸਿਧੌਰੇ ਵੱਤ ਇਹ ਭੀ ਪ੍ਰਣ ਕਰਕੇ ਬੀੜਾ (ਕੰਙਣਾ) ਚੁਕਦਾ ਹੁੰਦਾ ਸੀ, ਸੋ ਗੁਰਸਿੱਖਾਂ ਦੇ ਧੰਨ ਮਾਲ, ਇੱਜ਼ਤ ਦੀ ਰਖਵਾਲੀ ਲਈ ਸ੍ਰੀ ਕਲਗੀਧਰ ਪਿਤਾ ਜੀ ਨੇ ਪਹਿਲਾਂ ਹੀ ਖ਼ਾਲਸਾ ਜੀ ਨੂੰ ਸ਼ਸਤ੍ਰ ਧਾਰੀ ਬਣਾਇਆ ਹੈ ਅਤੇ ਗਾਨਾਂ ਰੂਪ ਕੜਾ ਪਹਿਨਾਇਆ ਹੈ। ਇਸ ਵਾਸਤੇ ਗੁਰੂ ਦੇ ਸਿੱਖਾਂ ਨੂੰ ਬਣਾਉਟੀ ਕੰਙਣਾ ਨਹੀਂ ਬੰਨ੍ਹਣਾ ਚਾਹੀਦਾ।

ਗੁਰੂ ਗ੍ਰੰਥ ਸਾਹਿਬ ਜੀ ਦਾ ਭੋਗ ਪਾਉਣਾ ( ਜੋ ਇਸੇ ਕਾਰਜ ਦੀ ਸਫਲਤਾ ਵਾਸਤੇ ਰਖਿਆ ਹੈ) ਦੇਗ ਪੂਰ ਅਨੰਦ ਸਾਹਿਬ ਦਾ ਪਾਠ ਕਰਕੇ ਅਰਦਾਸਾ ਸੋਧਣਾ:-

ਹੇ ਸਤਿਗੁਰੂ ਮੇਹਰ ਦੇ ਦਾਤੇ ਜੀਓ ! ਆਪ ਜੀ ਦੇ ਹੁਕਮ ਅੰਦਰ ਤੇਰਾ ਸੇਵਕ ਸ:.........ਸਿੰਘ ਜੀ ਆਪਣੇ ਸਪੁਤ੍ਰ ਭੁਯੰਗੀ .........ਸਿੰਘ ਜੀ ਦੇ ਅਨੰਦ ਕਾਰਜ (ਵਿਆਹ) ਲਈ ਕਮਰ ਕੱਸੇ ਕਰਦਾ ਹੈ। ਸਤਿਗੁਰੂ ਜੀ ਆਪ ਆਪਣੇ ਸੇਵਕਾਂ ਦੇ ਅੰਗ ਸੰਗ ਹੋਕੇ ਆਪ ਸਹੈਤਾ ਕਰਨੀ, ਐਸਾ ਗੁਰਮੁਖ ਪਿਆਰਾ ਸਜਣ (ਸਨਬੰਧੀ) ਮੇਲੀਂ ਜਿਸਦੇ ਨਾਲ ਮੇਲ ਹੋਇਆਂ ਆਪ ਦਾ ਨਾਮ ਚਿਤ ਆਵੇ, "ਸਰਨ ਪਰੇ ਕੀ ਰਾਖ ਦਿਆਲਾ, ਨਾਨਕ ਤੁਮਰੇ ਬਾਲ ਗੁਪਾਲਾ," ਅੜੇ ਸੋ ਝੜੇ ਸਰਨ ਪਰੇ ਸੋ ਤਰੇ। "ਲਾਖ ਚਉਰਾਸੀ ਸਭਿ ਤੁਧੈ ਧਿਆਇਦੀ। ਚੜਦਾ ਹੋਇਆ ਬੋਲਿਆ ਪੈਜ ਰੱਖੀਂ ਅਪਣੇ ਨਾਮ ਦੀ।" ਸ੍ਰੀ ਗੁਰੂ ਨਾਨਕ ਦੇਵ ਜੀ ਗੁਰੂ ਗੋਬਿੰਦ ਸਿੰਘ ਜੀ ਸਾਹਿਬ ਤੇਰੇ ਖਾਲਸਾ ਜੀ ਦੀ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਦਾ ਹੀ ਭਲਾ। ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫ਼ਤਹਿ।

ਇਸ ਤੋਂ ਉਪ੍ਰੰਤ ਕੜਾਹ ਪ੍ਰਸਾਦ ਦੀ ਦੇਗ ਵਰਤਾ ਕੇ ਜੈਕਾਰਿਆਂ ਦੀ ਗੂੰਜ ਪਾਉਂਦੀ ਹੋਈ ਜੰਞ *ਤੁਰ ਜਾਵੇ। ਅਗੇ ਜਾਕੇ ਧੀ ਵਾਲਿਆਂ ਦੀ ਆਗਿਆ ਅਨੁਸਾਰ ( ਜੋ ਗੁਰਮਤਿ ਤੋਂ ਉਲਟ

---

*ਜੰਞ ਦੇ ਨਾਲ ਲੈ ਜਾਣ ਦਾ ਇਹੁ ਭਾਵ ਹੁੰਦਾ ਹੈ ਕਿ ਵਰ ਦੇ ਸਹੈਤਾ-ਕਾਰ ਦਰਦੀ ਨਾਲ ਜਾਣ, ਓਹ ਖ਼ਾਸ ਖ਼ਾਸ ਸੰਬੰਧੀ ਅਤੇ ਦਰਦੀ ਹੋਣੇ ਚਾਹੀਦੇ ਹਨ, ਜਿਨ੍ਹਾਂ ਦੀ ਗਿਣਤੀ ੨੫ ਤੋਂ ਵਧ ਨਹੀਂ ਹੋਣੀ ਚਾਹੀਦੀ, ਕਿਉਂਕਿ ਬਹੁਤ ਲੈ ਜਾਣ ਨਾਲ ਕਈ ਤਰ੍ਹਾਂ ਦੇ ਝਗੜੇ ( ਜੋ ਸ਼ਰਾਬਾਂ ਆਦ ਪੀਕੇ ) ਹੁੰਦੇ ਹਨ ਅਤੇ ਅਗੋਂ ਧੀ ਵਾਲੇ ਨੂੰ ਭੀ ਸੰਭਾਲਣੇ ਔਖੇ ਹੋ ਜਾਂਦੇ ਹਨ। ਜਿਥੋਂ ਤਕ ਹਰ ਕੰਮ ਵਿਚ ਸੰਕੋਚ ਹੋ ਜਾਵੇ ਚੰਗੀ ਗਲ ਹੈ।

ਨਾ ਹੋਵੇ) ਵਿਵਹਾਰ ਕਰਨਾ । ਢੁਕਾਉ ਆਦਿਕ ਫ਼ਜ਼ੂਲ ਕੰਮ ਨਹੀਂ ਕਰਨੇ ।

(੬) ਹੋ ਸੱਕੇ ਤਾਂ ਜੰਞ ਦੇ ਨਾਲ ਕੀਰਤਨ ਕਰਨ ਲਈ ਰਾਗੀ ਲੈ ਜਾਣੇ ਚਾਹੀਦੇ ਹਨ । ਰਾਗੀ ਨਾ ਮਿਲ ਸਕਣ ਤਾਂ ਕੀਰਤਨ ਕਰਨ ਲਈ ਸ਼ਬਦੀ ਜਥਾ ਜ਼ਰੂਰ ਹੋਣਾ ਚਾਹੀਦਾ ਹੈ, ਹੋਰ ਗੁਮਤ੍ਰੀ, ਕੰਜਰੀਆਂ ਦਾ ਤਮਾਸ਼ਾ, (ਆਮ ਕਰਕੇ ਜੋ ਵਡੇ ਘਰ ਲੈ ਜਾਂਦੇ ਹਨ) ਅਸਤ ਬਾਜ਼ੀ, ਵਾਜੇ ਆਦਿਕ ਦੀ ਕੋਈ ਲੋੜ ਨਹੀਂ, ਨਾਲੇ ਗੁਰਮਤਿ ਵਿਚ ਬੰਦ ਹਨ, ਜਿਹਾ ਕਿ ਇਕ ਮਹਾਤਮਾਂ ਜੀ ਇਸ ਤਰ੍ਹਾਂ ਗਨਕਾ ਦੇ ਤਮਾਸ਼ੇ ਸਬੰਧੀ ਲਿਖਦੇ ਹਨ:—

ਸਵੈਯਾ—ਸ਼ੁਭ ਕਾਜ ਕੋ ਛਾਡ ਕੁਕਾਜ ਰਚੇ, ਧਨ ਜਾਤ
ਬ੍ਰਿਅਰਥ ਸਦਾ ਇਨਕੋ ॥ ਇਕ ਰਾਂਡ ਬੁਲਾਇ
ਨਚਾਵਤ ਹੈ, ਨਹੀਂ ਆਵਤ ਲਾਜ ਜਰਾ ਤਿਨਕੋ !
ਮ੍ਰਿਦੰਗ ਭਨੇ ਧ੍ਰਿਗ ਹੈ ਧ੍ਰਿਗ ਹੈ, ਸੁਰ ਤਾਲ ਪੁਛੇ
ਕਿਨਕੋ ਕਿਨਕੋ ? ਤਬ ਹਾਥ ਉਠਾਏ
ਬਤਾਵਤ ਰਾਂਡ, ਕਹੈ ਇਨਕੋ ਇਨਕੋ ਇਨਕੋ ।

ਸੁ ਉਕਤ ਮਹਾਤਮਾਂ ਜੀ ਨੇ ਕਿਹਾ ਸੋਹਣਾ ਨਕਸ਼ਾ ਬੰਨ੍ਹ ਕੇ ਦਸਿਆ ਹੈ । ਇਸ ਵਾਸਤੇ ਕੰਜਰੀਆਂ ਦਾ ਤਮਾਸ਼ਾ ਤੇ ਭੰਡ ਆਦਿਕ ਬਿਲਕੁਲ ਨਹੀਂ ਲੈ ਜਾਣੇ ਚਾਹੀਦੇ । ਅਤੇ ਅਸਤ ਬਾਜ਼ੀ ਨਾਲ ਕਈ ਵਾਰ ਦੇਖਣ ਵਿੱਚ ਆਇਆ ਹੈ ਕਿ ਖਲਵਾੜੇ ਆਦਿਕ ਸੜ ਜਾਂਦੇ ਹਨ ।

(੭) ਵਿਆਹ ਤੋਂ ਮੁੜਕੇ ਆਵਣ ਪੁਰ ਸਭ ਤੋਂ ਪਹਿਲਾਂ ਵਰ ਅਤੇ ਵਿਆਹਤਾ (ਬੀਬੀ) ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਮੱਥਾ ਟਿਕਾਉਣਾ, ਫੇਰ ਸੱਸ ਤੇ ਨਿਨਾਣ ਅਤੇ ਬਾਕੀ ਘਰ ਵਿੱਚ ਆਪ ਤੋਂ ਵਡੀਆਂ ਨੂੰ ਮੱਥਾ ਟਿਕਾਉਣਾ । ਪਾਣੀ

ਵਾਰਨਾ, ਤੇਲ ਚੋਣਾ, ਗੋਤ ਕਨਾਲਾ[1], ਜਠੇਰੇ ਪੂਜਨੇ, ਕੰਙਣਾ ਖੇਲਨਾ, ਛਟੀਆਂ ਖੁਲ੍ਹਾਉਣੀਆਂ ਆਦਿਕ ਮਨਮਤ ਕੰਮ ਕੋਈ ਨਹੀਂ ਕਰਨੇ। ਪੰਜ ਚਾਰ ਦਿਨ ਤੋਂ ਬਾਦ ਜਿਸ ਦਿਨ ਯੋਗ ਸਮਝੇ ਅਰਦਾਸਾ ਸੋਧ ਬੀਬੀ ਨੂੰ ਵਾਪਸ ਭੇਜ ਦੇਣਾ।

---

[1]ਹਿੰਦੂਆਂ ਦੇ ਰਵਾਜ ਹੈ ਚੌਲ ਉਬਾਲ ਕੇ ਭਾਈ ਚਾਰ ਦੀਆਂ ਇਸਤ੍ਰੀਆਂ ਸਭ ਇਕ ਬਰਤਨ ਵਿੱਚ ਬੈਠ ਕੇ ਵਿਆਹਤਾ (ਬੀਬੀ) ਨਾਲ ਖਾਂਦੀਆਂ ਹਨ ਜਿਸ ਦਾ ਭਾਵ ਬਹੂ ਨੂੰ ਆਪਣੇ ਵਿਚ ਰਲਾਉਣ ਦਾ ਹੁੰਦਾ ਹੈ, ਸੁ ਪਹਿਲੀ ਗਲ ਤਾਂ ਇਹ ਹੈ ਕਿ ਸਿਖ ਧਰਮ ਵਿਚ ਇਹ ਮਰਯਾਦਾ ਹੀ ਨਹੀਂ, ਜੇਕਰ ਭਾਈ ਚਾਰੇ ਦਾ ਖਿਆਲ ਹੋਵੇ ਤਾਂ ਕੜਾਹ ਪ੍ਰਸ਼ਾਦ ਕਰਕੇ ਬੀਬੀ ਦੇ ਹੱਥੋਂ ਸਭ ਨੂੰ ਵਰਤਾਣਾ, ਆਪਸ ਵਿਚ ਰਲਕੇ ਮਾਈਆਂ ਦਾ ਇਕੱਠਾ ਖਾਣਾ ਵੈਦਕ ਅਤੇ ਗੁਰਮਤਿ ਅਨੁਸਾਰ ਠੀਕ ਨਹੀਂ। ਨਵੀਂ ਬੀਬੀਆਂ ਬੇਅੰਮ੍ਰਿਤੀਆਂ ਹੁੰਦੀਆਂ ਹਨ।



ੴ ਸਤਿਗੁਰਪ੍ਰਸਾਦਿ ॥

# ਮਿਰਤਕ ਸੰਸਕਾਰ ਵਿਧੀ।

(੧) "ਮਰਣ ਲਖਾਇ ਮੰਡਲ ਮਹਿ ਆਏ।" ਅਰਥਾਤ "ਜੋ ਆਇਆ ਸੋ ਚਲਸੀ, ਸਭ ਕੋ ਆਈ ਵਾਰੀਐ"। ਅਰਥਾਤ "ਜੋ ਦੀਸੈ ਸੋ ਸਗਲ ਬਿਨਾਸੈ" ਦੇ ਗੁਰਵਾਕ ਅਨੁਸਾਰ ਸਿੰਘ, ਸਿੰਘਣੀ, ਭੁਯੰਗੀ, ਭੁਯੰਗਣ, ਆਦਿ ਸਭ ਨੇ ਆਪੋ ਆਪਣੀ ਵਾਰੀ ਅਨੁਸਾਰ ਵਾਹਿਗੁਰੂ ਅਕਾਲ ਪੁਰਖੁ ਦੇ ਚਰਣਾਂ ਵਿਖੇ ਹਾਜ਼ਰ ਹੋਣਾ ਹੈ, ਕਿਉਂਕਿ "ਜੋ ਜਨਮੇ ਸੋ ਸਰਪਰ ਮੂਆ।" ਇਸ ਲਈ ਸਭਨੇ ਮਰਨਾ ਹੈ। ਆਮ ਸੰਸਾਰੀ ਲੋਕ ਮਰਨ ਤੋਂ ਬਹੁਤ ਡਰਦੇ ਹਨ, ਪ੍ਰੰਤੂ ਗੁਰਸਿੱਖ ਸਦਾ ਦੁਖੁ, ਸੁਖ, ਜਨਮ, ਮਰਨ, ਨੂੰ ਇਕ-ਰੱਸ ਸਮਝ ਵਾਹਿਗੁਰੂ ਦੇ ਭਾਣੇ ਅੰਦਰ ਖੁਸ਼ ਰਹਿੰਦੇ ਹਨ। ਬਲਕਿ ਸਿੱਖ ਮੌਤ ਨੂੰ ਖਿੜੇ ਮੱਥੇ ਜੀ ਆਇਆਂ ਨੂੰ ਆਖਦੇ ਹਨ; ਜਿਹਾ ਕਿ "ਜਿਸ ਮਰਨੇ ਤੇ ਜਗ ਡਰੇ ਮੇਰੇ ਮਨ ਆਨੰਦ। ਮਰਨੇ ਹੀ ਤੇ ਪਾਈਐ ਪੂਰਨ ਪਰਮਾਨੰਦ।" ਕਿਉਂਕਿ ਬਿਨਸਨਹਾਰ ਨੇ ਇਕ ਵਾਰੀ ਜ਼ਰੂਰ ਬਿਨਸ ਜਾਣਾ ਹੈ। ਸੁ ਜਦੋਂ ਪ੍ਰਾਣੀ ਦਾ ਅੰਤ ਸਮਾਂ ਨੇੜੇ ਆ ਜਾਵੇ ਨਿਕਟ-ਵਰਤੀ ਸਬੰਧੀ ਉਸ ਦੀ ਸੇਵਾ ਦਾ ਖਾਸ ਧਿਆਨ ਰਖਣ ਅਤੇ ਪ੍ਰਾਣੀ ਦੀ ਚਿਤ ਬਿਰਤੀ ਨੂੰ ਸਭ ਸੰਸਾਰਕ ਕੰਮਾਂ ਤੋਂ ਰੋਕ ਵਾਹਿਗੁਰੂ ਦੇ ਚਰਣਾਂ ਵਿਚ ਜੋੜਨ ਲਈ ਪ੍ਰੇਰਨਾ ਕਰਨ। ਪਾਸ ਬੈਠੇ ਸਜਨ ਸਭ ਗੁਰੂ ਜੱਸ ਕਰਨ ਤੇ ਕਰਾਉਣ ਵਲ ਹੀ ਬਿਰਤੀ ਜੋੜਨ, ਅਤੇ ਦੁਨਿਆਵੀ ਕੂੜੇ ਕੰਮਾਂ ਦਾ ਜ਼ਿਕਰ ਨਾ ਤੋਰਨ ਅਤੇ ਨਾਹੀ ਮਨ ਦੀਆਂ ਬਿਰਤੀਆਂ ਨੂੰ ਉਦਾਸ ਕਰਨ; ਤਾਂਕਿ ਪ੍ਰਾਣੀ ਦਾ ਮਨ ਦੁਖਤ

ਹੋਕੇ ਵਾਹਿਗੁਰੂ ਵਲੋਂ ਬਿਰਤੀ ਉਖੜ ਨਾ ਜਾਵੇ। ਇਸਤੋਂ ਬਿਨਾਂ ਜਗ੍ਹਾ ਦਾ ਖਾਸ ਕੋਈ ਖਿਆਲ ਨਾ ਕਰਨਾ੧ ਅਤੇ ਹਿੰਦੂਆਂ ਦੀ ਤਰ੍ਹਾਂ ਪ੍ਰਾਣੀ ਨੂੰ ਮੰਜੇ ਤੋਂ ਭੁੰਞੇ ਨਹੀਂ ਲਾਹੁਣਾ ਤੇ ਨਾਹੀ ਗੰਗਾ ਜਲ ਆਦਿਕ ਮੁਖ ਵਿੱਚ ਪਾਉਣਾ੨ ਇਸ ਖਿਆਲ ਨਾਲ ਕਿ ਗੰਗਾ ਜਲ ਨਾਲ ਇਹ ਮੁਕਤ ਹੋ ਜਾਵੇਗਾ। ਔਖਧੀ (ਖ਼ੁਰਾਕ) ਰੂਪ ਜਲ ਆਦਿਕ ਭਾਵੇਂ ਦਿਲ ਕਰੇ ਬੇਸ਼ਕ ਵਰਤੋ। ਪ੍ਰਾਣੀ ਦੇ ਪਾਸ ਉਚੀ ਧੁਨ ਨਾਲ ਜਪੁਜੀ ਸਾਹਿਬ, ਸੁਖਮਨੀ ਆਦਿਕ ਬਾਣੀ ਦਾ ਪਾਠ ਕਰੋ, ਤਾਕਿ ਪ੍ਰਾਣੀ ਅਤੇ ਹੋਰ ਪਾਸ ਬੈਠੇ ਸੰਬੰਧੀਆਂ ਦੀ ਬਿਰਤੀ ਹਰਿ ਨਾਮ ਵਿਚ ਹੀ ਲਗੀ ਰਹੇ। ਅਤੇ ਪ੍ਰਾਣੀ ਦੇ ਅੰਤ (ਮਰਨ) ਪੁਰ ਕਿਸੇ ਸੰਬੰਧੀ ਨੇ ਰੋਣਾ੩ ਨਹੀਂ। ਰੋਣਾ ਗੁਰਮਤਿ ਵਿਚ ਬੰਦ ਹੈ, ਰੋਣ ਨਾਲ ਸਤਿਗੁਰੂ ਅਤੇ ਵਾਹਿਗੁਰੂ ਵਲੋਂ ਵੇਮੁੱਖ ਹੋਈਦਾ ਹੈ। ਤੇ ਨਾਹੀ ਹਿੰਦੂਆਂ ਦੀ ਤਰ੍ਹਾਂ ਮਿਰਤਕ ਦੇ ਹੱਥ ਪੁਰ ਦੀਵਾ ਬਾਲਣਾ੪।

---

੧ ਹਿੰਦੂ ਮਤਿ ਵਿੱਚ ਮਿਰਤਕ ਦਾ ਮੰਜੇ ਪੁਰ ਮਰਨਾ ਅਧੋਗਤੀ ਸਮਝਦੇ ਹਨ।

੨ ਗੰਗਾ ਜਲ ਦੀ ਬਾਬਤ ਸਤਿਗੁਰੂ ਜੀ ਇਉਂ ਦਸਦੇ ਹਨ:

ਗੰਗਾ ਜਲੁ ਗੁਰ ਗੋਬਿੰਦ ਨਮ॥ ਜੋ ਸਿਮਰੈ ਤਿਸ ਕੀ ਗਤਿ ਹੋਵੈ,
ਪੀਵਤ ਬਹੁੜਿ ਨਾ ਜੋਨ ਭਰਮਾਮ'

੩ ਰੋਣ ਸੰਬੰਧੀ ਸਤਿਗੁਰੂ ਜੀ ਇਸਤ੍ਰਾਂ ਲਿਖਦੇ ਹਨ:—

ਰੋਵਣ ਵਾਲੇ ਜੇਤੜੇ ਸਭ ਬੰਨਹਿ ਪੰਡ ਪਰਾਲਿ॥
(ਸ੍ਰੀ ਰਾਗੁ ਮਃ ੧)

ਓਹੀ ਓਹੀ ਕਿਆ ਕਰਹੁ ਹੈ ਹੋਸੀ ਸੋਈ॥
ਤੁਮ ਰੋਵਹੁਗੇ ਓਸਨੋ ਤੁਮ ਕਉ ਕਉਣ ਰੋਈ॥
ਧੰਧਾ ਪਿਟਹੁ ਭਾਈਹੋ, ਤੁਮ ਕੂੜ ਕਮਾਵਹੁ॥
ਓਹ ਨ ਸੁਣਈ ਕਤ ਹੀ, ਤੁਮ ਲੋਕ ਸੁਣਾਵਹੁ॥
(ਆਸਾ ਮਃ ੧)

੪ ਗੁਰੂ ਜੀ ਦਸਦੇ ਹਨ—'ਦੀਵਾ ਮੇਰਾ ਏਕ ਨਾਮੁ ਦੁਖ ਵਿਚ ਪਾਇਆ ਤੇਲੁ।



ਕਿਉਂਕਿ ਗੁਰਵਾਕ ਅਨੁਸਾਰ ਅਸੀ ਉਸਦੇ ਪਾਸ ਨਾਮ ਰੂਪੀ ਦੀਵਾ (ਸੁਖਮਨੀ ਆਦਿਕ ਦਾ ਪਾਠ ਕਰਣਾ) ਬਾਲ ਰਖਿਆ ਹੈ, ਇਸ ਲਈ ਝੂਠਾ ਦੀਵਾ ਬਾਲਣ ਦੀ ਲੋੜ ਨਹੀਂ। ਕਿਉਂਕਿ ਇਹ ਦੀਵਾ ਆਤਮਾ ਦਾ ਸਾਥ ਨਹੀਂ ਦਿੰਦਾ, ਇਥੇ ਹੀ

ਊਨਿ ਚਾਨਣਿ ਉਹ ਸੋਖਿਆ ਚੂਕਾ ਜਮ ਸਿਉ ਮੇਲੁ॥੧॥ ਲੋਕਾ ਮਤ ਕੋ ੧ਫਕੜਿ ਪਾਇ॥ ਲਖ ੨ਮੜਿਆ ਕਰਿ ਏਕਠੇ ਏਕ ਰਤੀ ਲੇ ੩ ਭਾਹਿ। ੧॥ ਰਹਾਉ॥ ਪਿੰਡ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮ ਕਰਤਾਰ॥ ਐਥੇ ਓਥੇ ਆਗੈ ਪਾਛੈ ਇਹੁ ਮੇਰਾ ਆਧਾਰ॥੨॥੪ਗੰਗ ਬਨਾਰਸਿ ਸਿਫਤ ਤੁਮਾਰੀ ਨਾਵੈ ਆਤਮ ਰਾਉ॥ ਸੱਚਾ ਨਾਵਣੁ ਤਾ ਥੀਐ ਜਾ ਅਹਿਨਿਸਿ ਲਾਗੈ ਭਾਉ॥੩॥ਇਕ ੫ ਲੋਕੀ ਹੋਰੁ ਛਮਿਛਰੀ ਬ੍ਰਾਹਮਣੁ ਵਟਿ ਪਿੰਡੁ ਖਾਇ॥ ਨਾਨਕ ਪਿੰਡ ਬਖਸੀਸ ਕਾ ਕਬਹੂੰ ਨਿਖੂਟਸਿ ਨਾਹਿ॥੪॥੨॥੩੨॥

ਸਤਿਗੁਰ ਨਾਨਕ ਜੀ ਨੇ ਇਸ ਸ਼ਬਦ ਵਿਚ, ਦੀਵਾ ਅਤੇ ਪਿੰਡ ਭਰਾਉਣਾ, ਕਿਰਿਆ ਕਰਮ ਕਰਾਉਣਾ, ਆਦਿਕ ਦਾ ਉਕਾ ਹੀ ਫੈਸਲਾ ਕਰ ਦਿਤਾ ਹੈ।

੧–ਹੇ ਲੋਕੋ, ਮਤ ਫੋਟਕ ਕਰਮ ਕਰੋ॥ ੨–ਅਗੇ ਮਸਾਲ ਦੇਕੇ ਦਸਦੇ ਹਨ ਕਿ ਜਿਸਤਰ੍ਹਾਂ ਲਖ ਮਣ ਲਕੜੀਆਂ ਨੂੰ ਇਕੱਠੇ ਕਰੀਏ॥ ੩–ਤਾਂ ਇਕ ਰਤੀ ਭਰ ਅਗ ਸਭ ਲਕੜਾਂ ਨੂੰ ਭਸਮ ਕਰ ਦਿੰਦੀ ਹੈ। ਇਸੇ ਤਰ੍ਹਾਂ ਨਾਮ ਸਭ ਪਾਪਾਂ ਨੂੰ ਨਸ਼ਟ ਕਰ ਦਿੰਦਾ ਹੈ॥ ੪–ਗੰਗਾ ਆਦਿਕ ਇਸ਼ਨਾਨ ਅਤੇ ਫੁਲ ਪਾਉਣੇ, ਇਹ ਸਭ ਕਰਮ ਜੋ ਕਰਨੇ ਹਨ, ਅਸੀਂ ਤੇਰਾ ਨਾਮ ਜਪਣਾ ਹੀ ਮੰਨੇ ਹਨ॥ ੫ ਜੋ ਲੋਕਾਂ ਪਾਸੋਂ ਬ੍ਰਹਮਣ ਪਿਤਰਾਂ ਅਤੇ ਦੇਵਤਿਆਂ ਦੇ ਨਿਮਿਤ ਪਿੰਡੁ (ਪਿੰਨੁ) ਕਰਾਉਂਦੇ ਹਨ, ਓਹ ਬਾਹਮਣ ਹੀ ਖਾ ਜਾਂਦਾ ਹੈ, ਆਤਮਾ ਨੂੰ ਉਸਦਾ ਕੁਝ ਨਹੀਂ ਪੁਜਦਾ।

ਬੁਝ ਕੇ ਰਹਿ ਜਾਂਦਾ ਹੈ ॥ ਚੰਗੀਤਰ੍ਹਾਂ ਨਿਰਨਾ ਹੋਣ ਤੇ ਕਿ ਆਤਮਾਂ ਆਪਣੇ ਇਸ ਸਰੀਰ ਰੂਪੀ ਚੋਲੇ ਨੂੰ ਤਿਆਗ ਗਿਆ ਹੈ—

( ੨ ) ਫਿਰ ਸਸਕਾਰ ਕਰਨ ਲਈ ਤਿਆਰਾ ਕਰਨਾ—ਪ੍ਰਾਣੀ (ਮਿਰਤਕ) ਦਾ ਸਣੇ ਕੇਸਾਂ ਦੇ ਦਹੀਂ ਨਾਲ ਇਸ਼ਨਾਨ ਕਰਾਉਣਾ, ਫਿਰ ਨਵੀਨ ਬੱਸਤ੍ਰ ਅਤੇ ਪੰਜੇ ਕਕਾਰ ਪਾ ਦੇਵਣੇ ਅਤੇ ਚੰਗੇ ਸਾਫ਼ ਤਖ਼ਤੇ ਪੁਰ ( ਜੋ ਖਾਸ ਮਿਰਤਕ ਲਈ ਬਣੇ ਹੁੰਦੇ ਹਨ) ਜਾਂ ਸਿੜ੍ਹੀ (ਅਰਥੀ) ਪੁਰ ਮਿਰਤਕ ਦੇ ਸਰੀਰ ਨੂੰ ਪਾ ਦੇਵਣਾ ਅਤੇ ਉਤੇ ਚੰਗਾ ਤੇ ਖੁਲ੍ਹਾ ਬਸਤ੍ਰ ਨਵੀਨ ਪਾਉਣਾ ਜਿਸ ਨਾਲ ਪ੍ਰਾਣੀ ਦਾ ਸਾਰਾ ਸਰੀਰ ਢਕਿਆ (ਸੰਭਾਲਿਆ) ਜਾਵੇ।

੧ ਫਿਰ ਅਰਦਾਸਾ ਸੋਧਨਾ:—

ਹੇ ਵਾਹਿਗੁਰੂ ਪਿਤਾ ਜੀ, ਇਹ ਪ੍ਰਾਣੀ ਭਾਈ.....ਜਾਂ.....ਬੀ.....ਆਪ ਦੇ ਅਕਾਲੀ ਸੱਦੇ ਦੇ ਹੁਕਮ ਅਨੁਸਾਰ ਇਸ ਅਸਾਰ ਸੰਸਾਰ ਪਰ ਆਪਣੀ ਜੀਵਨ ਯਾਤ੍ਰਾ ਪੂਰਨ ਕਰਕੇ, ਆਪ ਜੀ ਦੇ ਚਰਣਾਂ ਵਿੱਚ ਹਾਜ਼ਰ (ਪ੍ਰਲੋਕ ਗਮਨ ਕਰਦਾ ਹੈ) ਹੁੰਦਾ ਹੈ। ਹੇ ਦੀਨਾ ਨਾਥ ਪਤਿਤ ਪਾਵਨ ਅਕਾਲ ਪੁਰਖ ਜੀਓ ! ਇਸ ਜੀਵ ਨੇ ਜੋ ਭੀ ਆਪਣੀ ਆਯੂ ਰੂਪੀ ਯਾਤ੍ਰਾ ਵਿਚ ਆਪ ਤੋਂ ਵਿਮੁਖ ਹੋਕੇ ਭੁਲਾਂ ਕੀਤੀਆਂ ਹੋਣ ਆਪ ਬਖਸ਼ਿੰਦ ਪਿਤਾ ਦੀ ਹੈਸੀਅਤ ਵਿੱਚ ਮਾਫ ਕਰਨੀਆਂ, ਅਸੀ ਜੀਵ ਸਦਾ ਹੀ ਭੁਲਣ ਹਾਰ ਹਾਂ, ਆਪ ਸਦਾ ਹੀ ਬਖਸ਼ਿੰਦ ਪਿਤਾ ਹੋ, ਇਸ ਲਈ ਆਪਨੇ ਕ੍ਰਿਪਾ ਕਰਕੇ ਇਸ ਦੇ ਆਤਮਾ ਨੂੰ ਆਪਣੇ ਚਰਣਾਂ ਵਿਚ ਨਿਵਾਸ ਦੇਣਾ ਅਤੇ ਪਿਛਲੇ ਸੰਬੰਧੀਆਂ ਨੂੰ ਭਾਣਾ ਮੰਨਣ ਦੀ ਤਾਕਤ ਬਖ਼ਸ਼ਣੀ, ਅਤੇ ਸਿੱਖੀ ਸਿਦਕ ਤੇ ਆਪਣੇ ਚਰਣਾਂ ਦਾ ਭਰੋਸਾ ਤੇ ਨਾਮ ਦਾ ਦਾਨ ਬਖ਼ਸ਼ਣਾ। ਹੁਣ ਆਪ ਦੇ ਸੇਵਕ (ਜੀਵ) ਦੀ ਪਿਛੇ ਰਹੀ ਮੜ੍ਹੋਲੀ ( ਦੇਹ ) ਨੂੰ ਸਸਕਾਰ ਕਰਨ ਲਈ ਆਪਦੇ ਹੁਕਮ ਅਨੁਸਾਰ ਅਰਦਾਸ ਕਰਦੇ ਹਾਂ ਤਾਕਿ ਇਸ ਮ੍ਰਿਤਕ ਲੋਥ ਨੂੰ ਸੰਭਾਲਿਆ ਜਾਵੇ ॥

੧ ਸਸਕਾਰ ਕਰਨ ਲਈ ਲਕੜਾਂ ਪਹਿਲਾਂ ਹੀ ਮਸਾਣ ਭੂਮੀ ਵਿਚ ਪੁਚਾ ਦੇਣੀਆਂ।

(੩) ਅਰਦਾਸ ਤੋਂ ਪਸਚਾਤ ਅਰਥੀ ਨੂੰ ਚਾਰ ਸਜਣ ਚੁਕ ਲੈਣ। ਮਗਰ ਅਰਥੀ ਦੇ ਨਾਲ ਜਾਣ ਵਾਲੀ ਸੰਗਤ ਹੇਠਾਂ ਲਿਖੇ ਵੈਰਾਗ ਮਈ ਸ਼ਬਦਾਂ ਦਾ ਜੋਟੀਆਂ ਵਿਚ ਕੀਰਤਨ ਕਰਦੀ ਜਾਵੇ*:—

ਜਬ ਲਗੁ ਤੇਲੁ ਦੀਵੇ ਮੁਖਿ ਬਾਤੀ ਤਬ ਸੂਝੈ ਸਭੁ
ਕੋਈ। ਤੇਲ ਜਲੇ ਬਾਤੀ ਠਹਿਰਾਨੀ ਸੂੰਨਾ ਮੰਦਰੁ
ਹੋਈ॥ ੧॥ ਰੇ ਬਉਰੇ ਤੁਹਿ ਘਰੀ ਨ ਰਾਖੈ ਕੋਈ॥
ਤੂੰ ਰਾਮ ਨਾਮੁ ਜਪਿ ਸੋਈ॥ ੧ ॥ ਕਾਕੀ ਮਾਤ
ਪਿਤਾ ਕਹੁ ਕਾਕੇ ਕਵਨ ਪੁਰਖ ਕੀ ਜੋਈ। ਘਟ
ਫੂਟੇ ਕੋਊ ਬਾਤ ਨ ਪੂਛੈ ਕਾਢਹੁ ਕਾਢਹੁ ਹੋਈ ॥੨॥
ਦੇਹੁਰੀ ਬੈਠੀ ਮਾਤਾ ਰੋਵੈ ਖਟੀਆ ਲੇ ਗਏ ਭਾਈ।
ਲਟ ਛਿਟਕਾਏ ਤਿਰੀਆ ਰੋਵੈ ਹੰਸੁ ਇਕੇਲਾ
ਜਾਈ॥੩॥ ਕਹਤ ਕਬੀਰ ਸੁਨਹੁ ਰੇ ਸੰਤਹੁ
ਭੈ ਸਾਗਰ ਕੇ ਤਾਈ॥ ਇਸੁ ਬੰਦੇ ਸਿਰਿ
ਜੁਲਮੁ ਹੋਤ ਹੈ ਜਮੁ ਨਹੀ ਹਟੈ ਗੁਸਾਈ।

(ਆਸਾ ਸ੍ਰੀ ਕਬੀਰ ਜੀ)

ਚੇਤਨਾ ਹੈ ਤਉ ਚੇਤਿ ਲੈ ਨਿਸਿ ਦਿਨਿ ਮੈ ਪ੍ਰਾਨੀ।

---

*ਆਮ ਰਵਾਜ ਹੁੰਦਾ ਹੈ ਕਿ ਇਸ ਸਮੇਂ ਮਾਈਆਂ ਰੋਂਦੀਆਂ (ਸਿਆਪਾ ਕਰਦੀਆਂ) ਮਗਰ ਜਾਂਦੀਆਂ ਹਨ ਜੋ ਗੁਰਮਤ ਤੋਂ ਉਕਾ ਹੀ ਉਲਟ ਹੈ, ਇਸ ਵਾਸਤੇ ਮਾਈਆਂ ਨੂੰ ਸਿਆਪਾ ਆਦਿਕ ਨਹੀਂ ਕਰਨ ਦੇਣਾ। ਇਹ ਜ਼ਰੂਰੀ ਹੈ ਕਿ ਜੋ ਮਿਰਤਕ ਦੀ ਸੇਵਾ ਪੁਰ ਰਹੀਆਂ ਹਨ, ਉਹ ਆਪਣੇ ਸਰੀਰ ਤੇ ਬਸਤ੍ਰ ਆਦਿਕ ਦੀ ਸਫ਼ਾਈ ਲਈ ਕਿਸੇ ਛੱਪੜ ਤਲਾ ਖੂਹ ਆਦਿ ਪੁਰ ਜਾਕੇ ਅਸ਼ਨਾਨ ਅਤੇ ਬਸਤਰ ਸਾਫ਼ ਕਰਕੇ ਸੰਗਤ ਦੇ ਨਾਲ ਹੀ ਗੁਰਦਵਾਰੇ ਆ ਜਾਣ, ਜਿਥੇ ਕੀਰਤਨ ਸੋਹਿਲੇ ਆਦਿਕ ਦਾ ਪਾਠ ਕਰ ਦੇਗ ਵਰਤੇ ਅਤੇ ਅਰਦਾਸਾ ਸੋਧ ਲੋਕ ਆਪੋ ਆਪਣੇ ਘਰਾਂ ਨੂੰ ਜਾਣ।

ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ ॥ ੧ ॥ ਰਹਾਉ ॥ ਹਰਿ ਗੁਨ ਕਾਹਿ ਨ ਗਾਵਹੀ ਮੂਰਖ ਅਗਿਆਨਾ। ਝੂਠੈ ਲਾਲਚਿ ਲਾਗਿ ਕੈ ਨਹਿ ਮਰਨੁ ਪਛਾਨਾ ॥ ੧ ॥ ਅਜਹੂ ਕਛੁ ਬਿਗਰਿਓ ਨਹੀ ਜੋ ਪ੍ਰਭ ਗੁਨ ਗਾਵੈ। ਕਹੁ ਨਾਨਕ ਤਿਹ ਭਜਨ ਤੇ ਨਿਰਭੈ ਪਦੁ ਪਾਵੈ॥੨॥੧॥ (ਤਿਲੰਗ ਮਃ ੯)

ਜਗਤ ਮੈ ਝੂਠੀ ਦੇਖੀ ਪ੍ਰੀਤਿ। ਅਪਨੇ ਹੀ ਸੁਖ ਸਿਉ ਸਭ ਲਾਗੇ ਕਿਆ ਦਾਰਾ ਕਿਆ ਮੀਤ ॥ ੧॥ ਰਹਾਉ ॥ ਮੇਰਉ ਮੇਰਉ ਸਭੈ ਕਹਤ ਹੈ ਹਿਤ ਸਿਉ ਬਾਧਿਓ ਚੀਤ। ਅੰਤਿ ਕਾਲ ਸੰਗੀ ਨਹ ਕੋਊ ਇਹ ਅਚਰਜ ਹੈ ਰੀਤਿ ॥ ੧ ॥ ਮਨ ਮੂਰਖ ਅਜਹੂ ਨਹ ਸਮਝਤ ਸਿਖ ਦੈ ਹਾਰਿਓ ਨੀਤ। ਨਾਨਕ ਭਉਜਲੁ ਪਾਰਿ ਪਰੈ ਜਉ ਗਾਵੈ ਪ੍ਰਭ ਕੇ ਗੀਤ ॥ ੨ ॥ ੩ ॥ ੬ ॥ ੪੭ ॥ (ਦੇਵ ਗੰਧਾਰੀ ਮਃ ੯)

ਨਾਂਗੇ ਆਵਨੁ ਨਾਂਗੇ ਜਾਨਾ। ਕੋਇ ਨ ਰਹਿ ਹੈ ਰਾਜਾ ਰਾਨਾ ॥ ੧ ॥ ਰਾਮ ਰਾਜਾ ਨਉਨਿਧਿ ਮੇਰੈ। ਸੰਪੈ ਹੇਤੁ ਕਲਤੁ ਧਨੁ ਤੇਰੈ ॥ ੧ ॥ ਰਹਾਉ ॥ ਆਵਤ ਸੰਗ ਨ ਜਾਤ ਸੰਗਾਤੀ। ਕਹਾ ਭਇਓ ਦਰਿ ਬਾਂਧੇ ਹਾਥੀ ॥ ੨ ॥ ਲੰਕਾ ਗਢੁ ਸੋਨੇ ਕਾ ਭਇਆ। ਮੂਰਖੁ ਰਾਵਨੁ ਕਿਆ ਲੇ ਗਇਆ ॥ ੩ ॥ ਕਹਿ ਕਬੀਰ ਕਿਛੁ ਗੁਨੁ ਬੀਚਾਰਿ। ਚਲੇ ਜੁਆਰੀ ਦੁਇ ਹਥ ਝਾਰਿ ॥ ੪ ॥ ੨ ॥ (ਭੈਰਉ ਕਬੀਰ ਜੀ)

ਪ੍ਰੀਤਮ ਜਾਨਿ ਲੇਹੁ ਮਨ ਮਾਹੀ। ਅਪਨੇ ਸੁਖ ਸਿਉ ਹੀ ਜਗ ਫਾਂਧਿਓ ਕੋ ਕਾਹੂ ਕੋ ਨਾਹੀ ॥ ੧ ॥

---

ਨੋਟ—ਇਸੇ ਸਮੇਂ ਪੁਰ ਇਕ ਸਜਨ ਨੂੰ ਦੇਗ ਤਿਆਰ ਕਰਨ ਲਈ ਲਾ ਦੇਣਾ ਜੋ ਸਸਕਾਰ ਤੋਂ ਵਾਪਸ ਆਉਣ ਪੁਰ ਵਰਤਾਉਣੀ ਹੈ।

ਰਹਾਉ ॥ ਸੁਖ ਮੈ ਆਨਿ ਬਹੁਤੁ ਮਿਲਿ ਬੈਠਤ ਰਹਤ ਚਹੂ ਦਿਸਿ ਘੇਰੈ । ਬਿਪਤਿ ਪਰੀ ਸਭ ਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ ॥ ੧ ॥ ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ ਸਦਾ ਰਹਤ ਸੰਗ ਲਾਗੀ । ਜਬ ਹੀ ਹੰਸ ਤਜੀ ਇਹ ਕਾਂਇਆ ਪ੍ਰੇਤ ਪ੍ਰੇਤ ਕਰਿ ਭਾਗੀ ॥ ੨ ॥ ਇਹ ਬਿਧਿ ਕੋ ਬਿਉਹਾਰ ਬਨਿਓ ਹੈ ਜਾ ਸਿਉ ਨੇਹੁ ਲਗਾਇਓ ॥ ਅੰਤ ਬਾਰ ਨਾਨਕ ਬਿਨੁ ਹਰਿ ਜੀ ਕੋਊ ਕਾਮਿ ਨ ਆਇਓ ॥ ੩ ॥ ੧੨ ॥ ੧੩੯ ॥ (ਸੋਰਠ ਮ: ੯)

ਰਾਮੁ ਸਿਮਰੁ ਪਛੁਤਾਹਿਗਾ ਮਨ । ਪਾਪੀ ਜੀਅਰਾ ਲੋਭੁ ਕਰਤੁ ਹੈ ਆਜੁ ਕਾਲਿ ਉਠਿ ਜਾਹਿਗਾ ॥੧॥ ਰਹਾਉ ॥ ਲਾਲਚ ਲਾਗੇ ਜਨਮੁ ਗਵਾਇਆ ਮਾਇਆ ਭਰਮ ਭੁਲਾਹਿਗਾ ॥ ਧਨ ਜੋਬਨ ਕਾ ਗਰਬੁ ਨ ਕੀਜੈ ਕਾਗਦ ਜਿਉ ਗਲਿ ਜਾਹਿਗਾ ॥ ੧ ॥ ਜਉ ਜਮੁ ਆਇ ਕੇਸ ਗਹਿ ਪਟਕੈ ਤਾ ਦਿਨ ਕਿਛੁ ਨ ਬਸਾਹਿਗਾ । ਸਿਮਰਨੁ ਭਜਨੁ ਦਇਆ ਨਹੀ ਕੀਨੀ ਤਉ ਮੁਖਿ ਚੋਟਾ ਖਾਹਿਗਾ ॥ ੨ ॥ ਧਰਮ ਰਾਇ ਜਬ ਲੇਖਾ ਮਾਗੈ ਕਿਆ ਮੁਖੁ ਲੈ ਕੈ ਜਾਹਿਗਾ । ਕਹਤੁ ਕਬੀਰੁ ਸੁਨਹੁ ਰੇ ਸੰਤਹੁ ਸਾਧ ਸੰਗਤਿ ਤਰਿ ਜਾਂਹਿਗਾ ॥ ੩ ॥ ੧ ॥ (ਆਸਾ ਮ੍ਹਾ ਕਬੀਰ ਜੀ)

( ੪ ) ਇਤ ਆਦਿਕ ਵੈਰਾਗ ਮਈ ਸ਼ਬਦ ਪੜ੍ਹਦੇ ਜਾਣਾ, ਰਸਤੇ ਵਿਚ ਅਧ ਮਾਰਗ ਪੁਰ ਭਾਂਡਾ ਭੰਨਣ ਆਦਿਕ ਅਤੇ ਪਿੰਨੁ (ਪਿੰਡੁ) ਨਹੀਂ ਵਟਨੇ ਜਿਹਾ ਕਿ ਗੁਰਵਾਕ ਹੈ—'ਫੂਟੋ ਆਂਡਾ ਭਰਮ ਕਾ ਮਨਹ ਭਇਓ ਪ੍ਰਗਾਸ' ਸੋ ਸਭ ਕ੍ਰਿਆਕਰਮ ਰੂਪੀ ਭਰਮ ਦਾ ਭਾਂਡਾ ਫੁਟ ਗਿਆ ਹੈ ਸਤਿਗੁਰੂ ਜੀ ਦੀ ਬਾਣੀ ਨੇ ਸਾਡੇ ਹਿਰਦੇ ਅੰਦਰ ਗਿਆਨ ਰੂਪੀ ਪ੍ਰਕਾਸ਼ ਕਰ ਦਿਤਾ ਹੈ । ਨਾਂ ਹੀ ਅਰਥੀ ਦਾ ਪਾਸਾ ਬਦਲਣਾ ਹੈ ਜਿਸ ਤਰ੍ਹਾਂ ਘਰੋਂ ਚੁਕੀ ਹੈ ਉਸੇ

ਤਰ੍ਹਾਂ ਸ਼ਮਸ਼ਾਨ ਭੂਮੀ ਤਕ ਲੈ ਜਾਣੀ ਹੈ । ਸ਼ਮਸ਼ਾਨ ਭੂਮੀ ਵਿਚ ਜਾ ਕੇ ਅਰਦਾਸਾ ਸੋਧਣਾ—

ਹੇ ਪਿਤਾ ਅਕਾਲ ਪੁਰਖ ਜੀ, ਆਪ ਦੇ ਹੁਕਮ ਅੰਦਰ ਭਾ.....ਜਾਂ ਬੀ.....ਸੁਰਗਵਾਸ ਹੋਇ ਹਨ, ਉਨ੍ਹਾਂ ਦੀ ਦੇਹੀ ਨੂੰ ਅਗਨ ਭੇਟਾ ਕਰਨ ਲਗੇ ਹਾਂ, ਆਪ ਕ੍ਰਿਪਾ ਕਰਕੇ ਉਹਨਾਂ ਦੇ ਆਤਮਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਦੇ ਕੇ ਜਨਮ ਮਰਨ ਦੇ ਦੁਖਾਂ ਤੋਂ ਸਦਾ ਲਈ ਬਚਾਈ ਰਖਣਾ। ਪਿਛੇ ਪਰਵਾਰ ਨੂੰ ਹਰ ਤਰ੍ਹਾਂ ਨਾਲ ਸ਼ਾਂਤੀ ਅਤੇ ਭਾਣਾ ਮੰਨਣ ਦੀ ਤਾਕਤ ਬਖਸ਼ਣੀ.....

ਫਿਰ ਮਿਰਤਕ ਦੇਹ ਨੂੰ ਅੰਗੀਠੇ ਪੁਰ ਬਿਰਾਜਮਾਨ ਕਰਕੇ, ਉਪਰ ਤੇ ਚਾਰ ਚੁਫੇਰੇ ਬਸਤ੍ਰ ਨਾਲ ਚੰਗੀ ਤਰ੍ਹਾਂ ਢੱਕ ਦੇਣਾ ਅਤੇ ਹੌਲੀ ਹੌਲੀ ਉਪਰ ਲਕੜਾਂ ਚਿਣਕੇ ਅਗਨੀ ਦਾ ਲੰਬੂ ਲਾ ਦੇਣਾ। ਬਾਕੀ ਸੰਗਤ ਹਵਾ ਦਾ ਖਿਆਲ ਰਖਕੇ ਦੂਰ ਬੈਠੀ ਕੀਰਤਨ ਕਰਦੀ ਰਹੇ। ਜਿਸ ਵਕਤ ਸਰੀਰ ਦਾ ਚੰਗੀ ਤਰ੍ਹਾਂ ਨਾਲ ਦਾਹ ਹੋ ਜਾਵੇ੧ ਤਾਂ ਕੀਰਤਨ ਸੋਹਿਲੇ ਦਾ ਪਾਠ ਕਰਨਾ:—

ਸੋਹਿਲਾ ਰਾਗੁ ਗਉੜੀ ਦੀਪਕੀ ਮਹਲਾ ੧

ੴ ਸਤਿਗੁਰਪ੍ਰਸਾਦਿ ॥

ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ। ਤਿਤੁ ਘਰਿ ਗਾਵਹੁ ਸੋਹਿਲਾ ਸਿਵਰਿਹੁ ਸਿਰਜਣਹਾਰੋ ॥ ੧ ॥ ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ ॥ ਹਉਵਾਰੀ ਜਿਤੁ ਸੋਹਿਲੈ ਸਦਾ ਸੁਖੁ ਹੋਇ ॥ ੧ ॥ ਰਹਾਉ ॥ ਨਿਤ ਨਿਤ ਜੀਅੜੇ ਸਮਾਲੀਅਨਿ ਦੇਖੈਗਾ ਦੇਵਣਹਾਰੁ। ਤੇਰੇ ਦਾਨੈ ਕੀਮਤਿ ਨਾ ਪਵੈ ਤਿਸੁ ਦਾਤੇ ਕਵਣੁ ਸੁਮਾਰੁ ॥ ੨॥

---

੧ ਕਪਾਲ ਕਿਰਿਆ ਜੋ ਮਿਰਤਕ ਦੇ ਸਿਰ ਵਿਚ ਲਕੜ (ਵਲਾ) ਸਤ ਵਾਰੀ ਮਾਰਦੇ ਹੁੰਦੇ ਹਨ, ਓਹ ਨਹੀਂ ਮਾਰਨੀ, ਇਹ ਕਿਰਿਆ ਸਿਰਫ ਜੋਗੀ ਜਨਾਂ ਲਈ ਹੈ ਕਿ ਕਿਤੇ ਪ੍ਰਾਣ ਦਸਮ ਦੁਆਰ ਹੀ ਨਾ ਚੜ੍ਹੇ ਰਹਿਣ, ਉਤਾਰਨ ਲਈ ਸਿਰ ਨੂੰ ਤੋੜਦੇ ਸਨ।

ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ ।
ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ
ਸਿਉ ਮੇਲੁ ॥ ੩ ॥ ਘਰਿ ਘਰਿ ਏਹੋ ਪਾਹੁਚਾ
ਸਦੜੇ ਨਿਤ ਪਵੰਨਿ । ਸਦਣ ਹਾਰਾ ਸਿਮਰੀਐ
ਨਾਨਕ ਸੇ ਦਿਹ ਆਵੰਨਿ ॥ ੪ ॥ ੧ ॥

ਰਾਗੁ ਆਸਾ ਮਹਲਾ ੧

ਛਿਅ ਘਰ ਛਿਅ ਗੁਰ ਛਿਅ ਉਪਦੇਸ । ਗੁਰੁ ਗੁਰੁ
ਏਕੋ ਵੇਸ ਅਨੇਕ ॥ ੧ ॥ ਬਾਬਾ ਜੈ ਘਰਿ ਕਰਤੇ
ਕੀਰਤਿ ਹੋਇ । ਸੋ ਘਰੁ ਰਾਖੁ ਵਡਾਈ ਤੋਹਿ ॥੧॥
ਰਹਾਉ ॥ ਵਿਸੁਏ ਚਸਿਆ ਘੜੀਆ ਪਹਰਾ ਥਿਤੀ
ਵਾਰੀ ਮਾਹੁ ਹੋਆ । ਸੂਰਜੁ ਏਕੋ ਰੁਤਿ ਅਨੇਕ ।
ਨਾਨਕ ਕਰਤੇ ਕੇ ਕੇਤੇ ਵੇਸ ॥ ੨ ॥ ੨ ॥

ਰਾਗੁ ਧਨਾਸਰੀ ਮਹਲਾ ੧

ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ
ਮੰਡਲ ਜਨਕ ਮੋਤੀ । ਧੂਪੁ ਮਲਆਨਲੋ ਪਵਣੁ
ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ ॥ ੧ ॥
ਕੈਸੀ ਆਰਤੀ ਹੋਇ । ਭਵ ਖੰਡਨਾ ਤੇਰੀ ਆਰਤੀ
ਅਨਹਤਾ ਸਬਦ ਵਾਜੰਤ ਭੇਰੀ ॥ ੧ ॥ ਰਹਾਉ ॥
ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ ਸਹਸ
ਮੂਰਤਿ ਨਨਾ ਏਕ ਤੁੋਹੀ । ਸਹਸ ਪਦ ਬਿਮਲ ਨਨ
ਏਕ ਪਦ ਗੰਧ ਬਿਨੁ ਸਹਸ ਤਵ ਗੰਧ ਇਵ ਚਲਤ
ਮੋਹੀ ॥ ੨ ॥ ਸਭ ਮਹਿ ਜੋਤਿ ਜੋਤਿ ਹੈ ਸੋਇ ।
ਤਿਸਦੈ ਚਾਨਣਿ ਸਭ ਮਹਿ ਚਾਨਣੁ ਹੋਇ । ਗੁਰ-
ਸਾਖੀ ਜੋਤਿ ਪਰਗਟੁ ਹੋਇ । ਜੋ ਤਿਸੁ
ਭਾਵੈ ਸੁ ਆਰਤੀ ਹੋਇ ॥ ੩ ॥ ਹਰਿ ਚਰਣ
ਕਵਲੁ ਮਕਰੰਦ ਲੋਭਿਤ ਮਨੋ ਅਨਦਿਨੋ ਮੋਹਿ
ਆਹੀ ਪਿਆਸਾ ॥ ਕ੍ਰਿਪਾ ਜਲੁ ਦੇਹਿ ਨਾਨਕ

ਸਾਰਿੰਗ ਕਉ ਹੋਇ ਜਾਤੇ ਤੇਰੇ ਨਾਇ ਵਾਸਾ॥੪॥੩॥

ਰਾਗੁ ਗਉੜੀ ਪੂਰਬੀ ਮਹਲਾ ੪

ਕਾਮਿ ਕਰੋਧਿ ਨਗਰੁ ਬਹੁ ਭਰਿਆ ਮਿਲਿ ਸਾਧੂ ਖੰਡਲ ਖੰਡਾ ਹੇ ॥ ਪੂਰਬਿ ਲਿਖਤ ਲਿਖੇ ਗੁਰੁ ਪਾਇਆ ਮਨਿ ਹਰਿ ਲਿਵ ਮੰਡਲ ਮੰਡਾ ਹੇ ॥ ੧ ॥ ਕਰਿ ਸਾਧੂ ਅੰਜੁਲੀ ਪੁਨੁ ਵਡਾ ਹੇ । ਕਰਿ ਡੰਡਉਤ ਪੁਨੁ ਵਡਾ ਹੇ ॥ ੧ ॥ ਰਹਾਉ ॥ ਸਾਕਤ ਹਰਿ ਰਸ ਸਾਦੁ ਨ ਜਾਣਿਆ ਤਿਨ ਅੰਤਰਿ ਹਉਮੈ ਕੰਡਾ ਹੇ। ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ ਜਮਕਾਲੁ ਸਹਹਿ ਸਿਰਿ ਡੰਡਾ ਹੇ॥ ੨ ॥ ਹਰਿ ਜਨ ਹਰਿ ਹਰਿ ਨਾਮਿ ਸਮਾਣੇ ਦੁਖੁ ਜਨਮ ਮਰਣ ਭਵ ਖੰਡਾ ਹੇ। ਅਬਿਨਾਸੀ ਪੁਰਖੁ ਪਾਇਆ ਪਰਮੇਸਰੁ ਬਹੁ ਸੋਭ ਖੰਡ ਬ੍ਰਹਮੰਡਾ ਹੇ ॥ ੩ ॥ ਹਮ ਗਰੀਬ ਮਸਕੀਨ ਪ੍ਰਭ ਤੇਰੇ ਹਰਿ ਰਾਖੁ ਰਾਖੁ ਵਡ ਵਡਾ ਹੇ। ਜਨ ਨਾਨਕ ਨਾਮੁ ਅਧਾਰੁ ਟੇਕ ਹੈ ਹਰਿ ਨਾਮੇ ਹੀ ਸੁਖੁ ਮੰਡਾ ਹੇ ॥ ੪ ॥ ੪ ॥

ਰਾਗੁ ਗਉੜੀ ਪੂਰਬੀ ਮਹਲਾ ੫

ਕਰਉ ਬੇਨੰਤੀ ਸੁਣਹੁ ਮੇਰੇ ਮੀਤਾ ਸੰਤ ਟਹਲ ਕੀ ਬੇਲਾ। ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ ॥ ੧ ॥ ਅਉਧ ਘਟੈ ਦਿਨਸੁ ਰੈਣਾਰੇ। ਮਨ ਗੁਰ ਮਿਲਿ ਕਾਜ ਸਵਾਰੇ ॥੧॥ ਰਹਾਉ ॥ ਇਹੁ ਸੰਸਾਰੁ ਬਿਕਾਰੁ ਸੰਸੇ ਮਹਿ ਤਰਿਓ ਬ੍ਰਹਮ ਗਿਆਨੀ। ਜਿਸਹਿ ਜਗਾਇ ਪੀਆਵੈ ਇਹੁ ਰਸੁ ਅਕਥ ਕਥਾ ਤਿਨਿ ਜਾਨੀ ॥ ੨ ॥ ਜਾ ਕਉ ਆਏ ਸੋਈ ਬਿਹਾਝਹੁ ਹਰਿ ਗੁਰ ਤੇ ਮਨਹਿ ਬਸੇਰਾ। ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ ਬਹੁਰਿ ਨ ਹੋਇਗੋ ਫੇਰਾ ॥ ੩ ॥ ਅੰਤਰਜਾਮੀ ਪੁਰਖ ਬਿਧਾਤੇ

ਸਰਧਾ ਮਨ ਕੀ ਪੂਰੇ। ਨਾਨਕ ਦਾਸੁ ਇਹੈ ਸੁਖੁ ਮਾਗੈ ਮੋਕਉ ਕਰਿ ਸੰਤਨ ਕੀ ਧੂਰੇ ॥ ੪ ॥ ੫ ॥

ਕੀਰਤਨ ਸੋਹਿਲੇ ਦਾ ਪਾਠ ਕਰਕੇ ਅਰਦਾਸਾ ਸੋਧਣਾ:-

ਹੇ ਅੰਤਿਰਯਾਮੀ ਪਿਤਾ ਅਕਾਲ ਪੁਰਖੁ ਜੀਓ! ਆਪਨੇ ਇਸ ਭਾ:.........ਯਾ ਬੀਬੀ.........ਨੂੰ ਆਪਣੇ ਹੁਕਮ ਨਾਲ ਆਪਣੇ ਚਰਣਾਂ ਵਿੱਚ ਸਦ ਲਿਆ ਹੈ ਅਤੇ ਸਰੀਰ ਅਗਨ ਦੀ ਭੇਟਾ ਹੋ ਚੁਕਾ ਹੈ, ਆਪ ਕਿਰਪਾ ਕਰੋ ਜਿਸ ਤਰ੍ਹਾਂ ਸਰੀਰ ਅਗਨ ਨਾਲ ਸੜ ਕੇ ਸੁਆਹ ਹੋ ਗਿਆ ਹੈ ਇਸੇ ਤਰ੍ਹਾਂ ਇਹਨਾਂ ਦੇ ਦੁਕ੍ਰਿਤ ਕੀਤੇ ਕਰਮ (ਔਗੁਣ) ਤੇਰੀ ਕ੍ਰਿਪਾ ਨਾਲ ਇਥੇ ਹੀ ਸੜ ਜਾਣ ਅਤੇ ਇਹਨਾਂ ਦੇ ਆਤਮਾਂ ਨੂੰ ਆਪਣੇ ਚਰਣਾਂ ਵਿਚ ਨਿਵਾਸ ਦੇਣਾ, ਅਤੇ ਪਿਛਲੇ ਸਭ ਸੰਨਬੰਧੀਆਂ ਨੂੰ ਸ਼ਾਂਤੀ, ਸਿਦਕ ਤੇ ਭਰੋਸਾ, ਭਾਣਾ ਮੰਨਣ ਦੀ ਤਾਕਤ ਬਖਸ਼ਣੀ, ਤੇ ਪਿਛੇ ਪਰਵਾਰ ਨੂੰ ਹਰਿਆ ਭਰਿਆ ਰਖਣਾ.........

ਉਪਰੰਤ ਸਭ ਸੰਗਤ ਛੱਪੜ ਜਾਂ ਤਲਾ, ਖੂਹ ਆਦਿ ਪੁਰ ਆਣਕੇ ਇਸ਼ਨਾਨ ਕਰੇ ਅਤੇ ਫਿਰ ਗੁਰਦਵਾਰੇ ਸਾਹਿਬ ਜਾਕੇ ਮੱਥਾ ਟੇਕ ਕੇ ਬੈਠ ਜਾਵੇ।

ਗ੍ਰੰਥੀ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਵਡਹੰਸ ਰਾਗ ਦੀਆਂ ਅਲਾਹਣੀਆਂ ਦੇ ਸ਼ਬਦ ਦਾ ਪਾਠ ਸੁਣਾਵੇ ਜਿਹਾ ਕਿ:-

ਰਾਗ ਵਡਹੰਸੁ ਮਹਲਾ ੧ ਘਰੁ ੫ (ਅਲਾਹਣੀਆਂ)

ੴ ਸਤਿਗੁਰਪ੍ਰਸਾਦਿ ॥

ਧੰਨੁ ਸਿਰੰਦਾ ਸਚਾ ਪਾਤਿਸਾਹੁ ਜਿਨਿ ਜਗੁ ਧੰਧੈ ਲਾਇਆ। ਮੁਹਲਤਿ ਪੁਨੀ ਪਾਈ ਭਰੀ ਜਾਨੀਅੜਾ ਘਤਿ ਚਲਾਇਆ॥ ਜਾਨੀ ਘਤਿ ਚਲਾਇਆ ਲਿਖਿਆ ਆਇਆ ਰੁੰਨੇ ਵੀਰ ਸਬਾਏ ॥ ਕਾਂਇਆ ਹੰਸ ਥੀਆ ਵੇਛੋੜਾ ਜਾਂ

ਦਿਨ ਪੁੰਨੇ ਮੇਰੀ ਮਾਏ ॥ ਜੇਹਾ ਲਿਖਿਆ ਤੇਹਾ
ਪਾਇਆ ਜੇਹਾ ਪੁਰਬਿ ਕਮਾਇਆ ॥ ਧੰਨੁ ਸਿਰੰਦਾ
ਸਚਾ ਪਾਤਿਸਾਹੁ ਜਿਨਿ ਜਗੁ ਧੰਧੇ ਲਾਇਆ ॥੧॥
ਸਾਹਿਬੁ ਸਿਮਰਹੁ ਮੇਰੇ ਭਾਈਹੋ ਸਭਨਾ ਏਹੁ
ਪਇਆਣਾ ॥ ਏਥੈ ਧੰਧਾ ਕੂੜਾ ਚਾਰਿ ਦਿਹਾ
ਆਗੈ ਸਰਪਰ ਜਾਣਾ ॥ ਆਗੈ ਸਰਪਰ ਜਾਣਾ
ਜਿਉ ਮਿਹਮਾਣਾ ਕਾਹੇ ਗਾਰਬੁ ਕੀਜੈ ॥
ਜਿਤੁ ਸੇਵਿਐ ਦਰਗਹ ਸੁਖੁ ਪਾਈਐ ਨਾਮੁ
ਤਿਸੈ ਕਾ ਲੀਜੈ ॥ ਆਗੈ ਹੁਕਮੁ ਨ ਚਲੈ ਮੂਲੇ
ਸਿਰਿ ਸਿਰਿ ਕਿਆ ਵਿਹਾਣਾ ॥ ਸਾਹਿਬੁ ਸਿਮਰਿਹੁ
ਮੇਰੇ ਭਾਈਹੋ ਸਭਨਾ ਏਹੁ ਪਇਆਣਾ ॥ ੨ ॥
ਜੋ ਤਿਸੁ ਭਾਵੈ ਸਮਰਥ ਸੋ ਥੀਐ ਹੀਲੜਾ ਏਹੁ
ਸੰਸਾਰੋ ॥ ਜਲਿ ਥਲਿ ਮਹੀਅਲਿ ਰਵਿ ਰਹਿਆ
ਸਾਚੜਾ ਸਿਰਜਣਹਾਰੋ ॥ ਸਾਚਾ ਸਿਰਜਣਹਾਰੋ
ਅਲਖ ਅਪਾਰੋ ਤਾਕਾ ਅੰਤੁ ਨ ਪਾਇਆ ॥
ਆਇਆ ਤਿਨ ਕਾ ਸਫਲੁ ਭਇਆ ਹੈ ਇਕ
ਮਨਿ ਜਿਨੀ ਧਿਆਇਆ ॥ ਢਾਹੇ ਢਾਹਿ ਉਸਾਰੇ
ਆਪੇ ਹੁਕਮਿ ਸਵਾਰਣਹਾਰੋ ॥ ਜੋ ਤਿਸੁ ਭਾਵੈ
ਸਮਰਥੁ ਸੋ ਥੀਐ ਹੀਲੜਾ ਏਹੁ ਸੰਸਾਰੋ ॥ ੩ ॥
ਨਾਨਕ ਰੁੰਨਾ ਬਾਬਾ ਜਾਣੀਐ ਜੇ ਰੋਵੈ ਲਾਇ
ਪਿਆਰੋ ॥ ਵਾਲੇਵੇ ਕਾਰਣਿ ਬਾਬਾ ਰੋਈਐ ਰੋਵਣੁ
ਸਗਲ ਬਿਕਾਰੋ ॥ ਰੋਵਣ ਸਗਲ ਬਿਕਾਰੋ ਗਾਫਲੁ
ਸੰਸਾਰੋ ਮਾਇਆ ਕਾਰਣਿ ਰੋਵੈ ॥ ਚੰਗਾ ਮੰਦਾ
ਕਿਛੁ ਸੂਝੈ ਨਾਹੀ ਇਹੁ ਤਨੁ ਏਵੈ ਖੋਵੈ ॥
ਐਥੈ ਆਇਆ ਸਭ ਕੋ ਜਾਸੀ ਕੂੜਿ ਕਰਹੁ
ਅਹੰਕਾਰੋ ॥ ਨਾਨਕ ਰੁੰਨਾ ਬਾਬਾ ਜਾਣੀਐ ਜੇ ਰੋਵੈ
ਲਾਇ ਪਿਆਰੋ ॥ ੪ ॥ ੧ ॥

ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਆਰੰਭ ਕਰਕੇ ਅਰਦਾਸਾ ਕਰਨਾ ਤੇ ਦੇਗ ਵਰਤਾਉਣੀ।

(੫) ਘਰ ਆਕੇ ਜਗ੍ਹਾ ਦੀ ਸਫਾਈ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ (ਜੋ ਗੁਰਦੁਆਰੇ ਆਰੰਭ ਕੀਤਾ ਹੈ) ਕਰਨ ਲਗਣਾ; ਪਿਛਲੇ ਪਹਿਰ ਜੈਤਸਰੀ ਦੀ ਵਾਰ ਅਤੇ ਸਹਿਸਕ੍ਰਿਤੀ ਸਲੋਕਾਂ ਦੀ ਤੇ ਗਾਥਾ ਦੀ ਕਥਾ ਕਰਨੀ। ਜਿਸ ਦਿਨ ਪਾਠ ਹੋ ਜਾਵੇ ਦਸਵੇਂ ਦਿਨ ਜਾਂ ਇਸ ਤੋਂ ਅਗੋਂ ਪਿਛੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਭੋਗ ਪਾਉਣਾ ਭੋਗ ਸਮੇਂ ਸੰਗਤ ਦਾ ਜੋੜ-ਮੇਲ ਕਰਨਾ, ਕੜਾਹ ਪ੍ਰਸ਼ਾਦ ਕਰਕੇ ਭੋਗ ਪਾ ਅਰਦਾਸਾ ਕਰਨਾ ਤੇ ਪ੍ਰਸ਼ਾਦ ਵਰਤਾਣਾ।

(੬) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਰੁਮਾਲ ਤੇ ਪਾਠੀ ਨੂੰ ਬਸਤ੍ਰ ਮਾਇਆ ਯਥਾ-ਸ਼ਕਤ ਘਟੋ ਘਟ ੫) ਰੁਪਏ ਅਰਦਾਸ ਕਰਾਉਣੇ॥ ਯਥਾ ਜੋਗ ਸੰਗਤ ਨੂੰ ਪਰਸਾਦ (ਲੰਗਰ) ਛਕਾਣਾ। ਜੇਕਰ ਮਰਨ ਵਾਲਾ ਬਿਰਧ ਹੈ ਜਾਂ ਐਸਾ ਹੈ ਕਿ ਪੁੱਤਰ ਨੂੰ ਪੱਗ (ਸਿਰੋਪਾਉ) ਬੰਨ੍ਹਾਉਣੀ ਹੈ ਤਾਂ ਅਰਦਾਸਾ ਕਰਕੇ ਹੇਠਾਂ ਲਿਖਿਆ ਮੰਗਲ ਮਈ ਸਬਦ ਪੜ੍ਹਕੇ ਸਿਰੋਪਾਉ, ਪਹਿਨਾ* ਦੇਣਾ:—

---

*ਇਹ ਰੀਤ ਪੁਰਾਤਨ ਹੈ ਅਤੇ ਗੁਰੂ ਘਰ ਵਿਚ ਭੀ ਦਸੋਂ ਗੁਰੂ ਕਰਦੇ ਆਏ, ਜਿਸ ਦਾ ਭਾਵ ਇਹ ਹੈ ਕਿ ਜੋ ਪ੍ਰਾਣੀ ਸੁਰਗਵਾਸ ਹੋ ਗਿਆ ਹੈ ਉਸ ਦੀ ਥਾਂ ਪੁਰ ਹੁਣ ਇਹ ਉਸਦਾ ਪੁੱਤਰ ਹਰਤਰ੍ਹਾਂ ਦੇ ਕਾਰਜ ਸੰਭਾਲੇਗਾ। ਇਸ ਤਰ੍ਹਾਂ ਕਰਨ ਨਾਲ ਬਾਕੀ ਸੰਗਤ ਨੂੰ ਪਤਾ ਲਗ ਜਾਂਦਾ ਹੈ ਕਿ ਫਲਾਣੇ ਦੀ ਥਾਂ ਉਸਦਾ ਪੁੱਤਰ ਕੰਮ ਕਾਜ ਪੁਰ ਮੁਖਤਾਰ ਹੋਇਆ ਹੈ। ਸਰਕਾਰੀ ਕਾਗਜ਼ਾਤਿ ਵਿਚ ਭੀ ਉਸੇ ਤੇ ਅਮਲ ਕੀਤਾ ਜਾਂਦਾ ਹੈ, ਕਿੰਤੂ ਇਹ ਮਨ-ਮਤ ਨਾਲ ਸ਼ਾਮਲ ਨਹੀਂ ਹੈ।

# ਕੁੱਜੇ ਵਿਚ ਸਮੁੰਦਰ

ਤੁਸੀਂ ਪੁਛੋਗੇ ਇਹ ਕੀ ? ਕਦੇ ਕੁੱਜੇ ਵਿਚ ਸਮੁੰਦਰ ਵੀ ਬੰਦ ਹੋ ਸਕਦਾ ਹੈ ਇਸ ਦੇ ਉਤਰ ਲਈ ਕਥਾ ਉਪਦੇਸ਼ ਸਾਗਰ ਮੰਗਾ ਕੇ ਵੇਖੋ, ਫੇਰ ਤੁਸੀਂ ਵੀ ਆਖੋਗੇ ਕਿ ਕੁੱਜੇ ਵਿਚ ਸਮੁੰਦਰ ਸਮਾ ਸਕਦਾ ਹੈ ।



# ਕਥਾ ਉਪਦੇਸ਼ ਸਾਗਰ

ਵਿਚ ਉਹ ੨ ਤੱਤ ਕੱਢਕੇ ਰਖੇ ਗਏ ਹਨ, ਜੋ ਬੜੇ ੨ ਗਿਆਨੀਆਂ ਲੈਕਚਰਾਰਾਂ ਵੇਦਾਂ ਪੁਰਾਣਾਂ ਪਾਸੋਂ ਵੀ ਪ੍ਰਾਪਤ ਹੋਣੇ ਮੁਸ਼ਕਲ ਹਨ। ਇ ਅਮੋਲਕ ਗ੍ਰੰਥ ਆਪਣੀ ਕਿਸਮ ਦਾ ਹੀ ਹੈ ਇਸ ਵਿਚ ਗੁਰਮਤ ਸਿਧਾਂ ਤੇ ਚਹੁੰ ਵੇਦਾਂ, ਛੇ ਸ਼ਾਸਤ੍ਰਾਂ, ਅਠਾਰਾਂ ਪੁਰਾਣਾਂ, ਅਠਸਠ ਤੀਰਥਾਂ, ਅਠਾ ਸਿਧੀਆਂ, ਈਸਾਈਆਂ ਲਈ ਕੇਸ, ਸਤਿਸੰਗਤ, ਸ਼ੂਦਰ, ਖੱਟ ਕਰ ਖੱਟ ਲਖਸ਼ਨ, ਖੱਟ ਦਰਸ਼ਨ, ਖੱਟ ਰੁਤਾਂ, ਕਾਮ, ਕ੍ਰੋਧ, ਖਾਲਸਾ, ਖਾਲ ਦੇ ਲਛਣ, ਚਾਰ ਪਦਾਰਥ, ਚਾਰ ਵਰਨ, ਚਾਰ ਖਾਨੀਆਂ, ਛੇ ਰਿਸ਼ ਨਿਮਾਜ਼ਾਂ ਕਿਥੋਂ ਤੁਰੀਆਂ, ਪੰਜ ਨਿਮਾਜ਼ਾਂ, ਬਿਬੇਕ, ਮਾਨਸ ਜਨ ਮੁਸਲਮਾਨਾਂ ਲਈ ਕੇਸ, ਅਠਾਰਾਂ ਪੁਰਾਣ, ਚੌਸਠ ਕਲਾਂ, ਸਤ ਸਮੁੰ ਸਤ ਦੀਪ, ਸਤਾਈ ਨਛੱਤ੍ਰ, ਸਤਾਈ ਸਿਮਰਤੀਆਂ, ਸੋਲਾਂ ਪ੍ਰਕਾਰ ਪੂਜਾ, ਸੋਲਾਂ ਸ਼ਿੰਗਾਰ, ਚੌਦਾਂ ਪ੍ਰਕਾਰ ਦੀ ਵਿਦਿਆ, ਚਾਰ ਆਸ਼ਰ ਚਵੀ ਅਵਤਾਰ, ਛੇ ਰਾਗ, ਤਿੰਨ ਤਾਪ, ਦਸ ਇੰਦਰੇ, ਦਸੋ ਦਿਸ਼ਾਂ, ਨ ਨਾਥ, ਨਉਂ ਖੰਡ, ਨਉਂ ਗ੍ਰਹਿ, ਨਉਂ ਦੁਆਰ, ਬੈਰਾਗੀ, ਵਾਹਿਗੁਰੂ ਦੇ ੧੭ ਅਰਥ ਆਦਿ ਗੁਰ ਪ੍ਰਮਾਣ ਦੇਕੇ ਪੂਰੇ ਵੇਰਵੇ ਨਾਲ ਦਸੇ ਹਨ। ਇਸ ਵਿਚ ਇਸ ਤਰ੍ਹਾਂ ਦੇ ੧੯੬ ਵਖੋ ਵਖ ਵਿਸ਼ਿਆਂ ਤੇ ਲੈਕ ਵਖਿਆਨ ਕਥਾ ਹਨ। ਇਸ ਨੂੰ ਪੜ੍ਹਕੇ ਹੋਰ ਕਿਸੇ ਗ੍ਰੰਥ ਦੇ ਦੇਖਣ ਲੋੜ ਨਹੀਂ ਰਹਿੰਦੀ। ਜਿਹੜਾ ਖੋਜੀ ਇਸ ਨੂੰ ਵਿਚਾਰਕੇ ਪੜ੍ਹਦਾ ਹੈ ਸਣੇ ਮਨ ਦੇ ਜਗ ਨੂੰ ਜਿਤ ਲੈਂਦਾ ਹੈ ਇਹ ਪੁਸਤਕ ਸੰਤ ਮਹਾ ਗ੍ਰੰਥੀ ਲੈਕਚਰਾਰ, ਵਿਦਿਆਰਥੀ ਅਤੇ ਖੋਜੀਆਂ ਲਈ ਬੜਾ ਹੀ ਦੇਂਦੀ ਹੈ, ਹਰ ਇਕ ਪੜ੍ਹਨ ਵਾਲੇ ਨੂੰ ਹਰ ਇਕ ਧਰਮ ਤੋਂ ਚੰਗਾ ਵ ਕਰਾ ਦਿੰਦੀ ਹੈ। ਮੁਲ ਵਧੀਆ ਸੁਨੈਹਰੀ ਜਿਲਦ ਸਮੇਤ ੩) ਸਫੇ ੮

**ਪਤਾ:–ਭਾਈ ਪ੍ਰਤਾਪ ਸਿੰਘ ਪ੍ਰੀਤਮ ਸਿੰਘ**

ਪੁਸਤਕਾਂ ਵਾਲੇ ਬਜ਼ਾਰ ਮਾਈ ਸੇਵਾਂ ਅਮ੍ਰਿਤ

ਕੇਵਲ ਟਾਈਟਲ ''ਕਸ਼ਮੀਰ ਪ੍ਰਿੰਟਿੰਗ ਪ੍ਰੈਸ'' ਬਜ਼ਾਰ ਸੋਢੀਆਂ ਅਮ੍ਰਿਤਸਰ